# ਹੇਤੂ ਮੁਕਤ ਕੋ ਗਿਆਨ ?

## ਵਾ ਕਰਮੁ ? ਉਪਾਸ਼ਨ ? ਦੋਇ ?

ਵੇਦ ਵੇਦਾਂਤ ਗੁਰਬਾਣੀ ਵੇਦਾਂਤ ਤਦਾਤਮ ਸਬੰਧ

ਲੇਖਕ :
ਮਹਿੰਦਰ ਸਿੰਘ, ਪਨਿਹਾਰੀ
(ਸਿਰਸਾ) ਹਰਿਆਣਾ

ਪ੍ਰਕਾਸ਼ਕ :
ਸੰਤ ਮਹਿੰਦਰ ਸਿੰਘ, F-43, ਬਾਲੀ ਨਗਰ, ਨਵੀਂ ਦਿੱਲੀ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

# ਹੇਤੂ ਮੁਕਤ ਕੋ ਗਿਆਨ ?

## ਵਾ ਕਰਮ ? ਉਪਾਸ਼ਨ ? ਦੋਇ ?

ਵੇਦ ਵੇਦਾਂਤ ਗੁਰਬਾਣੀ ਵੇਦਾਂਤ ਤਦਾਤਮ ਸਬੰਧ

ਲੇਖਕ :
ਮਹਿੰਦਰ ਸਿੰਘ, ਪਨਿਹਾਰੀ
(ਸਿਰਸਾ) ਹਰਿਆਣਾ

ਪ੍ਰਕਾਸ਼ਕ :
ਸੰਤ ਮਹਿੰਦਰ ਸਿੰਘ, F-43, ਬਾਲੀ ਨਗਰ, ਨਵੀਂ ਦਿੱਲੀ

ਪਹਿਲੀ ਵਾਰ : 1992

**ਮਿਲਣ ਦਾ ਪਤਾ—**

1. ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ
   ਜ਼ਿਲਾ ਲੁਧਿਆਣਾ ।
2. ਸੰਤ ਮਹਿੰਦਰ ਸਿੰਘ
   ਐਫ–43, ਬਾਲੀ ਨਗਰ, ਨਵੀਂ ਦਿੱਲੀ–15
3. ਮੈਨੇਜਰ ਸਤਿਜੁਗ,
   ਸ੍ਰੀ ਜੀਵਨ ਨਗਰ, (ਸਰਸਾ), ਹਰਿਆਣਾ ।
4. ਸਕੱਤਰ, ਨਾਮਧਾਰੀ ਧਰਮਸਾਲਾ,
   ਨਾਮਧਾਰੀ ਕਾਲੋਨੀ, ਰਮੇਸ਼ ਨਗਰ,
   ਨਵੀਂ ਦਿੱਲੀ–15

**ਛਾਪਕ** : ਗੰਭੀਰ ਪ੍ਰਿੰਟਿੰਗ ਪ੍ਰੈਸ,
ਚੌਕ ਬਾਬਾ ਭੌੜੀ ਵਾਲਾ, ਅੰਮ੍ਰਿਤਸਰ ।
ਫੋਨ : 33380

# ਸਮਰਪਣ

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ**
**ਪਾਵਨ ਚਰਨ ਕੰਵਲਾਂ ਵਿਚ**

ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥

# ਸੂਚੀ

# ਜਾਣ ਪਛਾਣ

(ਹੇਤੁ ਮੁਕਤ ਕੋ ਗਿਆਨ) ਨਾਮੇ ਪੁਸਤਕ ਦੇ ਲੇਖਕ ਸੰਤ ਮਹਿੰਦਰ ਸਿੰਘ ਜੀ ਕੋ ਪੂਜ ਪਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦੁਆਰਾ ਇਹ ਸੁੱਤੇ ਹੀ ਮਾਨ ਪ੍ਰਾਪਤ ਹੈ ਕਿ ਇਹਨਾਂ ਦੇ ਪੜਦਾਦੇ ਜੈਲਦਾਰ ਸ਼ਾਮ ਸਿੰਘ ਪਿੰਡ ਸਰਹਾਲੀ ਵੱਡੀ ਮਾਝੇ ਵਿਚ, ਅਤੇ ਏਨਾ ਦੇ ਦਾਦੇ ਪੰਥ ਰਤਨ ਸੰਤ ਜੀਵਨ ਸਿੰਘ ਜੀ ਤੇ ਉਹਨਾਂ ਦੇ ਭਰਾ ਸੰਤ ਮੀਹਾਂ ਸਿੰਘ ਜੀ ਸਨ ਜਿਨ੍ਹਾਂ ਨੇ ਗੁਰਬਾਣੀ ਦੀ ਏਸ ਪੰਕਤੀ ਕੋ ਪ੍ਰਤੱਖ ਕਰ ਵਖਾਇਆ ਕਿ—

ਝਖੜ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰੂ ਪਹਿ ਜਾਈ ॥
(ਪੰਨਾ ੭੫੭)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਨਿਵਾਸ ਸਮੇਂ ਖਾਰਾ ਸਮੁੰਦਰ ਪਾਰ ਕਰਕੇ ਰਫਲ ਦੇ ਪਹਿਰੇ ਦੀ ਪ੍ਰਵਾਹ ਨਾ ਕਰਦਿਆਂ ਜੰਗਲਾ ਟੱਪ ਕੇ ਸਤਿਗੁਰੂ ਜੀ ਦੀ ਗੋਦ ਦਾ ਅਕਹਿ ਸੁਖ ਮਾਣਿਆਂ ਸਤਿਗੁਰਾਂ ਦੇ ਕਰ ਕਮਲਾਂ ਸੇ ਲਿਖੇ ਹੁਕਮਨਾਮੇ ਲਿਆਂ ਕੇ ਮਾਝੇ ਦੇ ਨਾਮਧਾਰੀ ਸਿੱਖਾਂ ਦੇ ਘਰੀਂ ਪੁੱਜਾ ਕਿ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਅਤੇ ਏਹਨਾਂ ਦੇ ਪੜਦਾਦੇ ਜੈਲਦਾਰ ਸ਼ਾਮ ਸਿੰਘ ਜੀ ਨੇ ਜੋ ਉਸ ਸਮੇਂ ਸਾਰੇ ਮਾਝੇ ਵਿਚੋਂ ਇਕ ਮੰਨੇ ਪ੍ਰਮੰਨੇ ਸ਼ਾਹੂਕਾਰ ਸਨ ਆਪਣੇ ਪੁੱਤਰਾਂ ਦੇ ਨਿਰਬਾਹ ਕੋ ਅਖੋਂ ਉਹਲੇ ਕਰਕੇ ਆਪਣੀ ਸਾਰੀ ਸੰਪਤੀ ਕੋ ਸਤਿਗੁਰੂ ਦੀ ਜਾਨ ਕਿ ਲੰਗਰ ਖੋਲ ਦਿਤਾ ਤੇ ਸਾਧ ਸੰਗਤ ਅਤੇ ਆਏ ਗਰੀਬਾਂ ਕੋ ਸਾਰੀ ਸੰਪਤੀ ਲੰਗਰ ਦੁਆਰਾ ਦਾਨ ਕਰ ਦਿਤੀ, ਪਰੰਤੂ ਗੁਰੂ ਲੇਖੇ ਲਾਈ ਸੰਪਤੀ ਅੱਜ ਅਨੇਕਾਂ ਗੁਣਾਂ ਵਧ ਕੇ ਏਹਾਂ ਦੇ ਪਰਵਾਰ ਕੋ ਪਰਤੱਖ ਮਾਲਾ ਮਾਲ ਕੀਤਾ ਹੋਇਆ ਹੈ ਅਤੇ ਇਸ ਪੁਸਤਕ ਦੇ ਲੇਖਕ ਨੇ ਇਕ ਗੁਰੂ ਚੇਤਨ ਨਾਮੇ ਪੁਸਤਕ ਸੰਨ 1983 ਵਿਚ ਲਿਖਕੇ ਅਤੇ ਛਪਵਾ ਕੇ ਆਪਣੇ ਸਤਿਗੁਰਾਂ ਦੇ ਚਰਨ ਕਮਲਾਂ ਵਿਚ ਅਰਪਨ ਕੀਤੀ ਸੀ ਜੋ ਆਪਣੀ ਮਿਸਾਲ ਆਪ ਹੈ, ਅਤੇ ਲੱਗੀ ਕੀਮਤ ਪਰ ਹੀ ਨਾਮਧਾਰੀ ਦਰਬਾਰ ਦਿੱਲੀ ਤੋਂ ਮਿਲ ਸਕਦੀ ਹੈ। ਦੂਸਰਾ ਜੋ ਸਤਿਗੁਰਾਂ ਨੇ ਏਸ ਲੇਖਕ ਦੁਆਰਾ ਸਿੱਖ ਪੰਥ ਵਿਚੋਂ ਅਲੋਪ ਹੋ ਰਹੀ ਬ੍ਰਹਮ ਵਿਦਿਆ ਕੋ ਪ੍ਰਗਟ ਹੀ ਨਹੀਂ ਕੀਤਾ ਸਗੋਂ ਜਗਿਆਸੂਆਂ ਦੀ ਸਹੂਲਤ ਵਾਸਤੇ ਗਿਆਨ ਦੇ ਹਿੰਦੀ ਭਾਸ਼ਾ ਦੇ ਗ੍ਰੰਥਾਂ ਵਿਚੋਂ ਉਲਥਾ ਕਰਕੇ ਠੇਠ ਪੰਜਾਬੀ ਲਿਪੀ ਵਿਚ ਏਸ (ਹੇਤੂ ਮੁਕਤ ਕੋ ਗਿਆਨ) ਪੁਸਤਕ ਦੁਆਰਾ ਪੁਨਰ ਗਠਨ ਕਰਕੇ ਸਿੱਖ ਪੰਥ ਕੋ ਇਕ ਅਦੁੱਤੀ ਦੇਣ ਦਿਤੀ ਹੈ। ਮੈਂ ਆਸ ਕਰਦਾ ਹਾਂ ਕਿ ਏਸ ਪੁਸਤਕ ਨੂੰ ਪੜ ਕੇ ਸਿੱਖ ਪੰਥ ਕੋ ਵੱਡਾ ਲਾਭ ਪ੍ਰਾਪਤ ਹੋਵੇਗਾ।

ਲੇਖਕ ਦਾ ਪਤਾ ਇਸ ਪ੍ਰਕਾਰ ਹੈ—ਪਿੰਡ ਤੇ ਡਾਕ ਘਰ ਪਨਿਹਾਰੀ, ਜ਼ਿਲਾ ਸਰਸਾ ਹਰਿਆਣਾ, ਸਿਰਸਾ ਤੋਂ ਮਾਨਸਾ ਨੂੰ ਜਾਂਦਿਆਂ ਸੋਲਵੇਂ ਕਿਲੋਮੀਟਰ ਤੇ ਪਨਿਹਾਰੀ ਦਾ ਅੱਡਾ ਹੈ।

**ਵਲੋਂ : ਵੈਦ ਗੁਰਦੀਸ਼ ਸਿੰਘ ਨਾਮਧਾਰੀ**
ਦਾਣਾ ਮੰਡੀ, ਧਾਰੀਵਾਲ, ਪਿੰਡ ਫਜ਼ੂਪੁਰ,
ਜ਼ਿਲਾ ਗੁਰਦਾਸਪੁਰ (ਪੰਜਾਬ)

ਜਿ ਕਰਾਵੈ ਸੋ ਕਰਣਾ
ਨਾਨਕ ਦਾਸ ਤੇਰੀ ਸਰਣਾ
(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੬੨੭)

ਮੇਰੇ ਸੁਹਿਰਦ ਮਿੱਤਰ ਪਾਠਕ ਜਨੋ ! ਇਸ ਪੁਸਤਕ ਦੇ ਆਰੰਭ ਸਮੇਂ ਦਾਸ ਨੇ ਅਰਦਾਸ ਕੀਤੀ ਸੀ ਕਿ ਹੇ ਮੇਰੇ ਸਤਿਗੁਰ ਸੱਚੇ ਪਾਤਸ਼ਾਹ ਜੀਉ ! ਇਸ ਪੁਸਤਕ ਵਿਚ ਜੋ ਵੀ ਲਿਖਣਾ ਹੈ ਸੋ ਆਪ ਜੀ ਨੇ ਹੀ ਲਿਖਣਾ ਹੈ, ਮੈਂ ਤਾਂ ਇਸ ਪੁਸਤਕ ਵਿਚ ਫਿਰਨ ਵਾਲੀ ਕਲਮ ਹੀ ਹਾਂ। ਸੋ ਮੇਰੇ ਸੱਚੇ ਪਾਤਸ਼ਾਹ ਜੀ ਨੇ ਮੇਰੀ ਅਰਜ਼ ਪ੍ਰਵਾਨ ਕਰਕੇ ਐਸੇ ਹੀ ਕਿਰਪਾ ਕੀਤੀ ਹੈ। ਜਦੋਂ ਮੈਂ ਕਲਮ ਫਿਰਦੀ ਸਾਂ ਤਾਂ ਇਉਂ ਭਾਸਦਾ ਸੀ ਕਿ ਮੈਨੂੰ ਆਪ ਹੀ ਫੇਰੀ ਜਾਂਦੇ ਹਨ। ਸੋ—

ਆਪੇ ਪਟੀ ਕਲਮ ਆਪਿ ਆਪਿ ਲਿਖਣ ਹਾਰਾ ਹੋਆ ॥
(ਰਾਮਕਲੀ ਵਾਰ ਤੀਜੀ)

ਐਸੇ ਹੀ ਇਹ ਸਾਰੀ ਪੁਸਤਕ ਖਤਮ ਹੋਣੀ ਹੈ।

# ਮੁਖ ਬੰਦ

ਪਾਠਕ ਸੱਜਣੋ ! ਇਸ ਰੱਬੀ ਬਾਣੀ ਨੂੰ ਪੜ੍ਹਨ ਵਾਲੇ ਮੈਂ ਇਸ ਤਰ੍ਹਾਂ ਕਹਿੰਦੇ ਸੁਣੇ ਹਨ ਕਿ ਬਾਣੀ ਕਿਹੜੀ ਕਿਸੇ ਬੰਨੇ ਲਾਉਂਦੀ ਹੈ । ਕਿਤੇ ਉਸੇ ਬਚਨ ਦਾ ਮੰਡਨ ਤੇ ਕਿਤੇ ਖੰਡਨ । ਸੋ ਉਹਨਾਂ ਵੀਰਾਂ ਪ੍ਰਤੀ ਮੇਰੀ ਅਰਜ਼ ਹੈ ਕਿ ਇਸ ਰੱਬੀ ਪਵਿੱਤਰ ਪਾਵਨ ਬਾਣੀ ਦੇ ਭਾਸ਼ਾ ਦੇ ਆਧਾਰ ਤੇ ਅੱਠ ਅਰਥ ਨਿਕਲਦੇ ਹਨ, ਕਿਉਂਕਿ ਉਪਦੇਸ਼ ਤਾਂ ਹਰ ਅਧਿਕਾਰੀ ਦੀ ਅਧਿਕਾਰਤਾ ਪਰਖ ਕੇ ਹੀ ਕੀਤਾ ਜਾਂਦਾ ਹੈ । ਜਿਵੇਂ—

1. ਰਾਜ ਨਵ ਰਾਜ ਦਸ ਰਾਜ ਇਕੀਸ ਪੁਰੀਆ ਏਕ ਤਨਾਈ—ਇਹ ਲੌਕਿਕ ਬਾਣੀ ਹੈ;
2. ਫੀਲ ਰਬਾਬੀ ਬਲਦ ਪਖਾਵਜ—ਇਥੇ ਬਾਣੀ ਦਾ ਵਿਸ਼ਾ ਪ੍ਰਕੀਏ ਹੈ;
3. ਦਰਸਨ ਪ੍ਰਸਿਐ ਗੁਰੂ ਕੈ ਜਨਮ ਮਰਨ ਦੁਖ ਜਾਏ—ਇਹ ਰੌਚਕ ਬਾਣੀ ਹੈ;
4. ਸਿਖ ਹੋਇ ਸਿਰ ਟੋਪੀ ਧਰੈ ॥ ਸਤਿ ਜਨਮ ਕੁਸਟੀ ਹੋਇ ਮਰੈ ॥—ਇਹ ਭਿਆਨਕ ਬਾਣੀ ਹੈ ।
5. ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ।
   ਡਿਠੈ ਮੁਕਤਿ ਨ ਹੋਵਦੀ ਜਿਚਰੁ ਸਬਦਿ ਨ ਕਰੇ ਵੀਚਾਰ ॥
   (ਆਦਿ ਗ੍ਰੰਥ, ਪੰਨਾ ੫੯੪)

   ਇਹ ਯਥਾਰਥ ਬਾਣੀ ਹੈ;
6. ਪਾਂਡੇ ਤੁਮਰਾ ਰਾਮ ਚੰਦ ਸੋ ਭੀ ਆਵਤ ਦੇਖਿਆ ਥਾ ॥—ਇਹ ਬਾਣੀ ਵਿਆਜ ਵਾਕ ਹੈ;
7. ਪਹਿਲਾ ਮਾਸਹੁ ਨਿੰਮਿਆ—ਇਹ ਬਾਣੀ ਪ੍ਰੌੜ੍ਹੀਵਾਦ ਹੈ;
8. ਚਉਥੈ ਸੁੰਨੈ ਜੋ ਨਰ ਜਾਣੈ ਤਾ ਕਉ ਪਾਪ ਨ ਪੁੰਨੰ ॥—ਇਹ ਸਮਾਧੀ ਬਾਣੀ ਹੈ ।

ਇਸ ਤਰ੍ਹਾਂ ਪੂਰਨ ਸੰਤਾਂ ਕੋ ਮਿਲ ਕੇ ਹੀ ਬਾਣੀ ਦੇ ਰਹੱਸ ਭਾਵ ਕੋ ਜਾਣਿਆ ਜਾਂਦਾ ਹੈ । 'ਵਿਚਾਰ ਸਾਗਰ' ਦੇ ਕਰਤਾ ਸੁਆਮੀ ਨਿਸਚਲ ਦਾਸ ਜੀ ਲਿਖਦੇ ਹਨ :

ਵੇਦ ਉਦਧ ਬਿਨ ਗੁਰ ਲਖੇ ਲਾਗੈ ਲੋਂਨ ਸਮਾਨ ॥
ਬਾਦੂ ਗੁਰਮੁਖਿ ਦ੍ਵਾਰ ਹੋਇ ਅੰਮ੍ਰਿਤ ਤੇ ਅਧਕਾਨ ॥

(ਤੀਸਰਾ ਕਾਂਡ)

ਇਸ ਦਾ ਭਾਵ ਹੈ ਕਿ ਵੇਦ ਸਮੁੰਦਰ ਸਮਾਨ ਹੈ। ਜੇ ਇਸ ਨੂੰ ਆਪਣੇ ਆਪ ਪੜ੍ਹਾਂਗੇ ਤਾਂ ਸਮੁੰਦਰ ਦੇ ਪਾਣੀ ਵਾਂਗ (ਖਾਰਾ), ਭਾਵ ਇਸ ਤੇ ਤਰਕਵਾਦ ਫੁਰੇਗਾ। ਪਰੰਤੂ ਸਮੁੰਦਰ ਦਾ ਉਹੋ ਪਾਣੀ ਜਦੋਂ ਬੱਦਲ ਦੁਆਰਾ ਆ ਕੇ ਬਰਸਦਾ ਹੈ ਤਾਂ ਅੰਮ੍ਰਿਤ ਤੋਂ ਵੀ ਵੱਧ ਗੁਣ ਕਰਦਾ ਹੈ। ਐਸੇ ਹੀ ਜੇ ਅਸ਼ੀਂ ਵੇਦ ਗੁਰਬਾਣੀ ਕੋ ਸਤਿਗੁਰੂ ਦੁਆਰਾ ਪੜ੍ਹ ਕੇ ਸਮਝਾਂਗੇ ਤਾਂ ਇਹੋ ਸਾਨੂੰ (ਅੰਮ੍ਰਿਤ) ਮੌਤ ਤੋਂ ਰਹਿਤ, ਭਾਵ ਅਮਰ ਕਰ ਦੇਵੇਗਾ। ਐਸੇ ਹੀ ਇਹ ਪੁਸਤਕ ਗੁਰਬਾਣੀ ਦੇ ਪ੍ਰਮਾਣਿਕ ਪ੍ਰਮਾਣਾਂ ਅਤੇ (ਰਹੱਸ ਭਾਵਾਂ) ਵੇਦਾਂਤ ਪ੍ਰਮਾਣਾਂ ਦੁਆਰਾ ਸਿੱਧ ਕੀਤੀ ਗਈ ਹੈ। ਇਸ ਕੋ ਵਿਦਵਾਨਾਂ ਦੁਆਰਾ ਹੀ ਸਮਝਣ ਦਾ ਯਤਨ ਕਰਨਾ, ਤਾਂ ਹੀ ਪੂਰਨ ਲਾਭ ਪ੍ਰਾਪਤ ਹੋ ਸਕੇਗਾ।

ਵਿਦਵਾਨਾਂ ਦੇ ਚਰਨਾਂ ਵਿਚ ਸਨਿਮਰ ਬੇਨਤੀ ਹੈ ਕਿ ਜੀਵ ਸਦਾ ਹੀ ਭੁੱਲਣਹਾਰ ਹੈ। ਇਸ ਲਈ ਇਸ ਪੁਸਤਕ ਵਿਚ ਜੋ ਵੀ ਕਮੀਆਂ ਪੇਸ਼ੀਆਂ ਪਾਈਆਂ ਜਾਣ, ਉਸ ਬਾਰੇ ਦਾਸ ਨੂੰ ਚਿੱਠੀ-ਪੱਤਰ ਰਾਹੀਂ ਸੰਬੋਧਨ ਕਰਨ ਦੀ ਖੇਚਲ ਜ਼ਰੂਰ ਕਰਨ, ਤਾ ਕਿ ਦੂਜਰੀ ਐਡੀਸ਼ਨ ਵਿਚ ਪੂਰੀਆਂ ਕੀਤੀਆਂ ਜਾ ਸਕਣ। ਦਾਸ ਉਹਨਾਂ ਵਿਦਵਾਨਾਂ ਪਰਉਪਕਾਰੀਆਂ ਦਾ ਅਹਿਸਾਨਮੰਦ ਹੋਵੇਗਾ।

ਦਾਸ-

**ਮਹਿੰਦਰ ਸਿੰਘ ਨਾਮਧਾਰੀ**

ਪਿੰਡ ਤੇ ਡਾਕਖਾਨਾ ਪਨਿਹਾਰੀ
ਜ਼ਿਲ੍ਹਾ ਸਿਰਸਾ (ਹਰਿਆਣਾ)

## ਪੂਰਣ ਸਤਿਗੁਰੂ ਦੇ ਲੱਛਣ

ਇਸ ਪੁਸਤਕ ਦਾ ਵਿਸ਼ਾ ਜੀਵ ਦੀ ਕਲਿਆਣ ਦਾ ਹੈ ਅਤੇ ਇਹ ਕਲਿਆਣ ਪੂਰਨ ਸਤਿਗੁਰੂ ਜਾਂ ਪੂਰਨ ਸੰਤਾਂ ਦੀ ਸ਼ਰਨ ਲੈ ਕੇ ਹੀ ਹੋ ਸਕਦੀ ਹੈ। ਇਸ ਵਾਸਤੇ ਪੂਰਨ ਸਤਿਗੁਰੂ ਅਤੇ ਪੂਰਨ ਸੰਤਾਂ ਦੇ ਲੱਛਣ ਲਿਖਣੇ ਵੀ ਜ਼ਰੂਰੀ ਹਨ; ਕਿਉਂਕਿ ਇਹ ਲੱਛਣ ਜਾਣੇ ਬਿਨਾਂ ਜਗਿਆਸੂ ਪਰਖ ਨਹੀਂ ਕਰ ਸਕਦਾ ਅਤੇ ਅੰਧ-ਅਗਿਆਨੀ ਗੁਰੂਆਂ ਦੇ ਜਾਲ ਵਿਚ ਫਸ ਕੇ ਅਮੋਲਕ ਹੀਰਾ ਜਨਮ ਗਵਾ ਬੈਠਦਾ ਹੈ।

ਪੂਰਨ ਸਤਿਗੁਰੂ ਦੇ ਲੱਛਣ, ਗੁਰਬਾਣੀ ਅਨੁਸਾਰ :

ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥
ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰ ਦੇਖਿਆ ਜਾਇ ॥
ਧਨੁ ਧੰਨੁ ਪਿਤਾ, ਧਨੁ ਧੰਨੁ ਕੁਲੁ
ਧਨੁ ਧੰਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ ॥
ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ
ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥
ਹਰਿ ਸਤਿਗੁਰੁ ਮੇਲਹੁ ਦਇਆ ਕਰਿ ਜਨੁ ਨਾਨਕੁ ਧੋਵੈ ਪਾਇ ॥ ਪਉੜੀ ॥
ਸਚੁ ਸਚਾ ਸਤਿਗੁਰੁ ਅਮਰੁ[1] ਹੈ ਜਿਸੁ ਅੰਦਰਿ ਹਰਿ ਉਰਿਧਾਰਿਆ ॥
ਸਚੁ ਸਚਾ ਸਤਿਗੁਰੁ ਪੁਰਖੁ ਹੈ ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ॥

(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੩੧੦)

ਤਥਾ—ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ॥
ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥ (ਪੰਨਾ ੩੦੪)

ਤਥਾ—ਬ੍ਰਹਮੁ[2] ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਨਾਵੈ ॥
ਤਿਸੁ ਗੁਰ ਕਉ ਛਾਦਨ[3] ਭੋਜਨ ਪਾਟ ਪਟੰਬਰ[4]
ਬਹੁ ਬਿਧਿ ਸਤਿ[5] ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥

(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੧੨੬੪)

---

1. ਮਰਨ ਤੋਂ ਰਹਿਤ। 2. ਬ੍ਰਹਮ ਕੋ ਜਣਾਵੇ। 3. ਬਸਤਰ। 4. ਰੇਸ਼ਮੀ ਕਪੜੇ। 5. ਗੁਰੂ ਨੂੰ ਸੱਚਾ ਜਾਣ ਕੇ।

ਵੇਦਾਂਤ ਅਨੁਸਾਰ ਗੁਰੂ ਦੇ ਲੱਛਣ—

ਕਬਿਤ ॥ ਇੰਦ੍ਰਨ ਕੋ ਖੈਂਚਿਓ[1] ਗਨ[2], ਜੀਤ ਕੀਨੋ ਹਾਥ ਮਨ[3]
ਪਰਉਪਕਾਰ ਹੀ ਲੌ ਤਨ ਭਾਈਅਤ ਹੈ ॥
ਬੇਦਨ[4] ਬਖਾਨਬੇ ਕੋ, ਸਾਰਾ-ਸਾਰ[5] ਜਾਨਬੇ ਕੋ
ਭੇਦ[6] ਗ੍ਰੰਥਿ ਭਾਨਿਬੇ ਕੋ, ਰੂਪ ਗਾਈਅਤ ਹੈ ॥
ਏਕ ਰੂਪ ਪਹਿਚਾਨਿਓ ਸਭ[7] ਹੀ ਮੈ ਸੋਈ ਜਾਨਿਓ
ਆਪ ਤੇ ਨਾ ਜੁਦੋ ਮਾਨਿਓ, ਯੌਂ ਬਤਾਈਅਤ ਹੈ ॥
ਈਸਵਰ ਲੌ ਧਿਆਵੈ, ਜੀਅ[8] ਮੈ ਭਗਤ ਦ੍ਰਿੜ੍ਹਾਵੈ
ਜਬ ਐਸੋ ਗੁਰ ਪਾਵੈ ਤਾਸਿਓ ਗਿਆਨ ਪਾਈਅਤੁ ਹੈ ॥

ਤਥਾ— ਚੌਪਈ ॥

ਵੇਦ ਅਰਥ ਕੋ ਭਲੇ ਪਛਾਨੈ, ਆਤਮ ਬ੍ਰਹਮ ਰੂਪ ਇਕ ਜਾਨੈ ॥
ਭੇਦ ਪੰਚ[9] ਕੁ ਬੁਧ ਨਸਾਵੈ, ਅਦ੍ਵੈ[10] ਅਮਲ ਬ੍ਰਹਮ ਦਰਸਾਵੈ ॥
ਭਵ[11] ਮਿਥਿਆ[12] ਮ੍ਰਿਗ[13] ਤ੍ਰਿਖਾ ਸਮਾਨਾ, ਅਨ[14] ਲਵ ਇਮ ਭਾਖਤ[15] ਨਹਿ ਆਨਾ ।
ਸੋ ਗੁਰ ਦੇ ਅਤਿ[16] ਭੂਤੁ ਉਪਦੇਸਾ, ਛੇਦਕ[17] ਸਿਖਾ ਨ ਲੁੰਚਤ ਕੇਸਾ ॥
('ਵਿਚਾਰ ਸਾਗਰ', ਆਧਿਆਇ ਤੀਜਾ, ਕਰਤਾ ਸੁਆਮੀ ਨਿਸਚਲ ਦਾਸ ਜੀ)

ਭਾਈ ਸੰਤੋਖ ਸਿੰਘ ਦੇ ਮਤ ਅਨੁਸਾਰ, ਪੂਰਾ ਗੁਰੂ-ਗੁਰ ਪ੍ਰਤਾਪ ਸੂਰਜ, ਪੰਨਾ 5703 ਹੇਠ ਲਿਖੇ ਛੇ ਲੱਛਣ ਵਿਸ਼ਨੂੰ ਭਗਵਾਨ ਦੇ ਹਨ । ਇਹ ਵਿਸ਼ਨੂੰ ਦੇ ਅਵਤਾਰਾਂ ਵਿਚ ਹੁੰਦੇ ਹਨ, ਸੋ ਪੂਰਨ ਸਮਰੱਥ ਗੁਰੂ ਅਵਤਾਰ ਕਹੇ ਜਾਂਦੇ ਹਨ—

ਯਸ[18] ਐਸ੍ਵਰਯ[19] ਅਰ ਲਛਮੀ, ਵਿਰਾਗ, ਉਦਾਰ[20] ਗਿਆਨ ॥
ਇਸਤਰੀ ਮੇਂ[21] ਹੋਇ ਭਗਵਤੀ ਪੁਰਖ ਹੋਇ ਭਗਵਾਨ ॥

ਚੌਪਈ ॥ ਸ੍ਰੋਤ੍ਰੀ[22] ਬ੍ਰਹਮਨਿਸ਼ਠੀ[23] ਤੇ ਗਿਆਨ, ਪਾਇ ਮਮੋਖੂ[24] ਬੰਧਨ ਹਾਨ[25] ॥

---

1. ਕਾਬੂ । 2. ਚੰਗੀ ਤਰ੍ਹਾਂ । 3. ਮਨ ਕੋ ਮੁੱਠੀ ਮੈ ਲਿਆ ਹੋਵੇ । 4. ਵੇਦਾਂ ਦਾ ਗਿਆਤਾ ਹੋਵੇ । 5. ਸਤ (ਅਸਤ) । 6. ਪੰਜ ਪ੍ਰਕਾਰ ਦੇ ਭੇਦ ਦੀ ਗੰਢ ਖੋਲ੍ਹੇ । 7. ਸਭ ਵਿਚ ਇਕੋ ਪ੍ਰਮੇਸ਼ਵਰ ਦੇਖਦਾ ਹੋਵੇ, ਆਪਣੇ ਸਮੇਤ । 8. ਜੀਆਂ ਕੋ ਈਸ਼ਵਰ ਭਗਤੀ ਪੱਕੀ ਕਰਾਵੇ । 9. ਪੰਜ ਪ੍ਰਕਾਰ ਦਾ ਭਰਮ ਬੁੱਧੀ ਵਿਚੋਂ ਨਾਸ ਕਰੇ । 10. ਦ੍ਵੈਤ ਰਹਿਤ ਨਿਰਮਲ ਬ੍ਰਹਮ ਕੋ । 11. ਜਗ । 12. ਝੂਠਾ । 13. ਰੇਤੇ ਦੇ ਪਾਣੀ ਵਾਂਗ । 14. ਦਿਨੇ ਰਾਤ । 15. ਦਸੇ । 16. ਸ੍ਰੇਸ਼ਟ । 17. ਸਿੱਖ ਦੀ ਬੋਦੀ ਦੇ ਵਾਲ ਵੀ ਪੁੱਟ ਕੇ ਨਾ ਖਾ ਜਾਣ ਹੋਵੇ । 18. ਜਸ । 19. ਈਸ਼ਵਰਤਾ । 20. ਬੇਪ੍ਰਵਾਹ । 21. ਇਹ ਲੱਛਣ ਇਸਤ੍ਰੀ 'ਚ ਹੋਣ ਤਾਂ (ਭਗਵਤੀ) ਪ੍ਰਮੇਸ਼ਰੀ ਸਦਾਉਂਦੀ ਹੈ । 22. ਸ਼ਾਸਤ੍ਰ ਦੁਆਰਾ ਗਿਆਨ । 23. ਸਮਾਧੀ ਦੁਆਰਾ ਗਿਆਨ । 24. ਮੋਖ ਦੀ ਇੱਛਾ ਵਾਲਾ । 25. ਨਾਸ ।

ਜੋ ਕਾਚੇ ਗੁਰ ਤੇ ਲਹਿ ਕੋਇ, ਕਿਧੌ ਗ੍ਰੰਥ ਪਠ ਆਪੇ ਹੋਇ ॥
ਤਿਨਕੀ ਗਤ ਸ੍ਰੀ ਨਾਨਕ ਕਹੀ, ਅਹੰ[1] ਬ੍ਰਹਮਸਮੀ ਬੋਲੇ ਸਹੀ ॥
ਗਿਆਨਵਾਨ ਕੀ ਬਨੈ ਨ ਰੀਸ, ਹੋਇ ਕੂੜਨ ਕੀ ਕੂੜੀ ਠੀਸ[2] ॥

ਯਥਾ— ਪੜ੍ਹੇ ਗ੍ਰੰਥ ਬਨ ਬੈਠੇ ਗਿਆਨੀ, ਨਾ ਨਾ ਜੁਗਤਨ ਕਰੇ ਬਖਾਨੀ ॥
ਅਹੰ ਬ੍ਰਹਮਸਮੀ ਕਹੈ ਸੁਨਾਇ, ਤਨਹੰਤਾ[3] ਨਹਿ ਛੁਟੀ ਬਲਾਇ ॥
ਤਿਨ ਮਹਿ ਸਾਰ ਨ ਪਈਅਤ ਤੈਸੇ, ਭਸਮ[4] ਬ੍ਰਆੜ ਤਿਲਨ ਮਹਿ ਜੈਸੇ ॥
ਕਿਧੋ ਗਿਆਨ ਬ੍ਰਿਤ ਕਾਚੀ ਰਹੀ, ਥਿਰਤਾ ਭਲੇ ਨ ਮਨ ਨੇ ਲਹੀ ॥
ਕਰਮਨ ਮਹਿ ਨਿਸੰਗ ਹੋਇ ਵਰਤਾ, ਬਹੈ ਸੁ ਜਨਮ ਮਰਨ ਕੀ ਸਰਤਾ[5] ॥

ਗੁਰਬਾਣੀ ਅਨੁਸਾਰ ਪੂਰਨ ਸੰਤਾਂ ਦੇ ਲੱਛਣ—

ਮੰਤ੍ਰੰਰਾਮ ਰਾਮ ਨਾਮੰ ਧਿਆਨੰ ਸਬਤ੍ਰ ਪੂਰਨਹ ॥
ਗਿਆਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥
ਦਿਯਾਲੰ ਸੂਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥
ਪਰਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਾਗਿ ਸਗਲ ਰੇਣੁ ਕਹ ॥
ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥
(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੧੩੫)

ਅਰਥ — ਸਿਮਰਿਹਿ ਨਾਮ ਲਖਹਿ ਸਭ ਮਾਹੀ, ਸੁਖ ਦੁਖ ਮਹਿ ਸਮ[6] ਸਦਾ ਰਹਾਹੀ ॥
ਜੋ ਨਿਰਮਲ ਨਿਰਵੈਰ ਨਿਰਾਲਾ[7], ਜੁਰੇ ਰਹੇਂ ਤਿਹ ਸੋਂ ਸਭ ਕਾਲਾ[8] ॥
ਸਭ ਜੀਅਨ ਪਰ ਦਇਆ ਕਰੰਤੇ, ਕਾਮ ਕ੍ਰੋਧ ਕਰ ਨਹੀ ਲਿਪੰਤੇ[9] ॥
ਜਿਉਂ ਜਲ ਕਮਲ[10] ਅਲੇਪ[11] ਸਦੀਵੇ, ਸਤ੍ਰ[12] ਮਿਤ੍ਰ ਉਪਦੇਸ਼ਕ ਥੀਵੇ ॥
ਪਰਨਿੰਦਾ ਨਹਿ ਸੁਨੈ ਸੁਨਾਵੈ, ਨਿਮਰੀ[13] ਮਨ ਖਟ[14] ਲਖਨ ਪਾਵੈ ॥
ਇਨ ਤੇ ਪਰਖ ਲੇਹੁ ਬੁਧਵਾਨ, ਸੋਈ ਸਾਧ ਬ੍ਰਿੰਦ ਗੁਨਵਾਨ ॥

---

1. ਮਹਾਂਵਾਕ । 2. ਗੱਪਾਂ ਮਾਰਨ ਵਾਲਾ । 3. ਦੇਹ ਵਿਚ ਹੰਗਤਾ । 4. ਅਫਲ ਤਿਲਾਂ ਵਿਚ ਸੁਆਹ । 5. ਨਦੀ । 6. ਸਮਾਨ । 7. ਨਿਰਲੇਪ, ਮਾਇਆ ਤੋਂ । 8. ਹਰ ਸਮੇਂ । 9. ਲਿਪਾਇਮਾਨ ਨਹੀਂ ਹੁੰਦੇ । 10. ਕਮਲ ਫੁੱਲ । 11. ਸਦਾ ਸੁੱਕਾ । 12. ਦੁਸ਼ਮਣ ਮਿਤ੍ਰ ਕੋ ਇਕੋ ਉਪਦੇਸ਼ ਦੇਵੇ । 13. ਨਿਮਰਤਾ ਵਾਲਾ ਮਨ । 14. ਜਿਸ ਵਿਚ ਉਪਰ ਲਿਖੇ ਛੇ ਗੁਣ ਹੋਵਣ ਉਹ ਪੂਰਨ ਸੰਤ ਹੈ ।

## ਆਤਮ ਵਿਆਪਕਤਾ
## ਨਮਸ਼ਕਾਰਾਤਮਕ ਮੰਗਲ

ਕਬਿੱਤ— ਸਰਬ ਪ੍ਰਮਾਤਮਾ, ਸਰਬ ਦਾ ਜੋ ਆਤਮਾ,
ਨਾ ਹੋਵੇ ਕਦੇ ਖਾਤਮਾ ਜੋ ਸਦਾ ਅਬਿਨਾਸੀ ਹੈ।
ਸਰਬ ਮੇਂ ਸਮਾ ਰਿਹਾ, ਨ ਦੇਖਨੇ ਮੇਂ ਆ ਰਿਹਾ,
ਸਰਬ ਮਨ ਭਾ ਰਿਹਾ, ਸਰਬ ਸੁਖ ਰਾਸੀ ਹੈ।
ਸਰਬ ਦਾ ਜੋ ਆਪਣਾ, ਸਰਬ ਕਾ ਜੋ ਜਾਪਣਾ,
ਸਰਬ ਘਟ ਥਾਪਣਾ, ਜੋ ਸਰਬੇ ਨਿਵਾਸੀ ਹੈ।
ਸੰਧੂ ਸਰਬ ਓਹੀ ਹੈ, ਬਾਵਨ ਰੂਪ ਸੋਈ ਹੈ,
ਤੇ ਰਾਮ ਕ੍ਰਿਸ਼ਨ ਵੋਹੀ ਹੈ, ਜੋ ਆਤਮ ਪ੍ਰਕਾਸ਼ੀ ਹੈ।

ਕਲਿਆਣਕਾਰੀ ਸਤਿਗੁਰੋਂ ਕਾ ਨਮਸ਼ਕਾਰ ਮੰਗਲ—

ਕਲਜੁਗ ਨਾਨਕ ਹੋ, ਅੰਗਦ ਕੋ ਭਾਨਕ ਹੋ,
ਅਮਰਦਾਸ ਗਿਆਨਕਰੂਪ ਚੇਤਨ ਨੇ ਧਾਰਿਆ।
ਰਾਮਦਾਸ ਪਿਆਰਾ ਹੋ, ਅਰਜਨ ਸਹਾਰਾ ਹੋ,
ਹਰਿਗੋਬਿੰਦ ਜੰਗੀ ਹੋ ਕੇ ਜੰਗੀ ਬਾਣਾ ਪਾਰਿਆ।
ਹਰਿ ਰਾਇ ਹਰਿ ਹੈ ਕ੍ਰਿਸ਼ਨ ਈਸ਼ਵਰ ਹੈ,
ਤੇ ਤੇਗ ਬਹਾਦਰ ਹੋਏ ਹਿੰਦ ਰਖਵਾਰਿਆ।
ਸਤਿਗੁਰੂ ਗੋਬਿੰਦ ਹੋ, ਬਾਲਕ ਮ੍ਰਿਗਿੰਦ ਹੋ,
ਤੇ ਰਾਮ ਹਰੀ ਇੰਦ ਹੋ, ਅਜਾਦੀ ਦਾ ਸਹਾਰਿਆ।
ਹਰੀ ਸਿੰਘ ਆਪਿਆ, ਸੋ ਬਡ ਪ੍ਰਤਾਪਿਆ,
ਤੇ ਸਿੰਘ ਜਗਜੀਤ ਰੂਪ ਸਤਿ ਚਿਤ ਧਾਰਿਆ।
ਨਿਰਗੁਣ ਸੋਈ, ਕਦੇ ਸਰਗੁਣ ਹੋਈ,
ਤੇ ਸਮਾਧ ਸੁੰਨ ਸੋਈ, ਕਈ ਜੁਗ ਸੁੰਨ ਸਾਰਿਆ।
ਕਰੇ ਫੇਰ ਥਾਪਣਾ ਤੇ ਖੇਲ ਦਾ ਅਲਾਪਣਾ,

ਵਿਸ਼ਵ ਰੂਪ ਆਪਣਾ ਤੇ ਬਣੇ ਸੰਨਸਾਰਿਆ।
ਨ ਜਾਇ ਕਿਸੇ ਲੱਖਿਆ ਗੁਪਤ ਭੇਦ ਰਖਿਆ,
ਪਰ ਸੰਤਾਂ ਨੇ ਦਖਿਆ ਸੋ ਸੰਧੂ ਰਖਵਾਰਿਆ।

ਪ੍ਰਤੱਖ ਸਤਿਗੁਰੂ ਨਾਨਕ ਦਾ ਆਸ਼ੀਰਵਾਦ ਮੰਗਲ—

ਦੋਹਿਰਾ ॥ ਸ੍ਰਬ ਰੂਪ ਸਿਯੰਭੂ ਪੁਰਖ ਗੁਰ ਜਗਜੀਤ ਮਰਗਿੰਦ ॥
ਯੁਗਲ ਚਰਨ ਮਮ ਬੰਦਨਾਂ ਹਰਿ ਹੋ ਬਿਘਨ ਬ੍ਰਿੰਦ ॥

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

## ਆਰੰਭ

ਹਥਲੀ ਪੁਸਤਕ ਦੇ ਪਾਠਕ ਵੀਰੋ ! ਹਰ ਕਾਰਜ ਪਿੱਛੇ ਉਸ ਦਾ ਕੋਈ ਕਾਰਣ ਵੀ ਹੁੰਦਾ ਹੈ, ਤਿਵੇਂ ਹੀ ਇਸ ਪੁਸਤਕ ਲਿਖਣ ਦਾ ਵੀ ਕਾਰਣ ਹੈ ਕਿ ਪਰਮ ਪੂ । ਗੁਰੂਆਂ ਗੁਰੂ ਬਾਬਾ ਨਾਨਕ ਜੀ ਨੇ ਜੋ ਆਪਣੇ ਛੇ ਜਾਮਿਆਂ ਦੁਆਰਾ ਅਤੇ ਪਰਮ ਪੂਜ ਭਗਤਾਂ ਦੁਆਰਾ ਪਵਿੱਤਰ ਉਪਦੇਸ਼ ਰੱਬੀ ਬਾਣੀ ਦਾ ਖਜ਼ਾਨਾ ਜੋ ਸਾਨੂੰ ਬਖ਼ਸ਼ਿਸ਼ ਕੀਤਾ ਹੈ, ਉਸ ਵਿਚ ਮੁੱਖ ਪ੍ਰਮਾਣਿਕਤਾ ਸਤਿਗੁਰੂ ਜਾਂ ਸੰਤਾਂ ਮਹਾਤਮਾ ਨੂੰ ਮਿਲ ਕੇ, ਉਨ੍ਹਾਂ ਦੀ ਦੱਸੀ ਜੁਗਤ ਅਨੁਸਾਰ ਅਤੇ ਉਹਨਾਂ ਦੇ ਹੁਕਮ ਵਿਚ ਚਲ ਕੇ ਪ੍ਰਭੂ ਸਿਮਰਨ ਕਰਨ ਨੂੰ ਹੀ ਦਿੱਤੀ ਹੈ । ਜੈਸਾ ਕਿ ਸੁਖਮਨੀ ਸਾਹਿਬ ਦੇ ਪਹਿਲੇ ਸਲੋਕ ਵਿਚ ਦਰਜ ਹੈ :

ਪ੍ਰਭ ਕੈ ਸਿਮਰਨਿ ਗਰਭਿ[1] ਨ ਬਸੈ ॥
ਪ੍ਰਭ ਕੈ ਸਿਮਰਨਿ ਦੂਖੁ[2] ਜਮੁ ਨਸੈ ॥
ਪ੍ਰਭ ਕੈ ਸਿਮਰਨਿ ਕਾਲੁ[3] ਪਰਹਰੈ ॥
ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥
ਪ੍ਰਭ ਕੈ ਸਿਮਰਨਿ ਕਛੁ ਬਿਘਨੁ ਨ ਲਾਗੈ ॥
ਪ੍ਰਭ ਕੈ ਸਿਮਰਨਿ ਅਨਦਿਨੁ[4] ਜਾਗੈ ॥
ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥
ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥
(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੨੬੨)

**ਵਿਚਾਰ** : ਫਿਰ ਕਾਰਣ ਕੀ ਹੈ ਕਿ ਬਹੁਤ ਸਾਰੇ ਸੱਜਣ ਮੇਰੇ ਵੇਖਣ ਵਿਚ ਆਏ ਹਨ ਕਿ ਉਹਨਾਂ ਦੀ ਸਾਰੀ ਆਯੂ ਭਜਨ ਬਾਣੀ ਕਰਦਿਆਂ ਹੀ ਬਤੀਤ ਹੋ ਚੱਲੀ ਹੈ, ਪ੍ਰੰਤੂ ਜਦੋਂ

1. ਮਾਤਾ ਦੇ ਪੇਟ ਵਿਚ । 2. ਜਮਾਂ ਦਾ ਦੁੱਖ । 3. ਮੌਤ । 4. ਰਾਤ ਦਿਨ ।

ਕਿਤੇ ਉਹਨਾਂ ਦਾ ਪ੍ਰੀਖਿਆ ਦਾ ਸਮਾਂ ਆਇਆ ਹੈ ਤਾਂ ਉਹਨਾਂ ਦੇ ਅੰਦਰੋਂ ਈਰਖਾ ਤੇ ਰਾਗ-ਦ੍ਵੈਖ ਦੀਆਂ ਹੀ ਬਾਤਾਂ ਨਿਕਲੀਆਂ ਹਨ । ਪ੍ਰੰਤੂ ਉਥੇ ਇਸ ਦਾ ਕਾਰਣ ਇਹ ਹੈ, ਜੈਸਾ ਉਪਰ ਗੁਰ ਪ੍ਰਮਾਣ ਦੀਆਂ ਦੋ ਆਖਰੀ ਪੰਕਤੀਆਂ ਇਹ ਸਾਬਤ ਕਰਦੀਆਂ ਹਨ ਕਿ—

ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥
ਸਰਬ ਨਿਧਾਨ ਨਾਨਕ ਹਰਿ ਰੰਗਿ ॥

ਉਨ੍ਹਾਂ ਨੇ ਪ੍ਰਭੂ ਕਾ ਸਿਮਰਨ ਸਾਧ ਕੈ ਸੰਗਿ ਨਹੀਂ ਕੀਤਾ, ਆਪਣੇ ਆਪ ਮਨਮੱਤ ਸੇ ਹੀ ਕੀਤਾ ਹੈ । ਪ੍ਰੰਤੂ ਬਹੁਤ ਸੱਜਣ ਅਜਿਹੇ ਵੀ ਵੇਖਣ ਵਿਚ ਆਏ ਹਨ ਕਿ ਜਿਨ੍ਹਾਂ ਨੇ ਗੁਰੂ ਧਾਰਨਾ ਵੀ ਕੀਤੀ ਹੈ । ਸੁਚ ਸੋਧ ਵੀ ਰੱਖ ਕੇ, ਇਕਾਂਤ ਬੈਠ ਬੈਠ ਕੇ ਸਾਰੀ ਉਮਰ ਬੰਦਗੀ ਕੀਤੀ ਹੈ ਅਤੇ ਬ੍ਰਹਮਚਰਯ ਧਾਰਣ ਕੀਤਾ ਹੈ । ਪ੍ਰੰਤੂ ਪ੍ਰੀਖਿਆ ਦੇ ਸਮੇਂ ਉਹ ਵੀ ਉਪਰ ਲਿਖੇ ਨਿਗੁਰਿਆਂ ਨਾਲੋਂ ਵਿਸ਼ੇਸ਼ ਨਹੀਂ ਸਾਬਤ ਹੋਏ । ਫਿਰ ਸਵਾਲ ਪੈਦਾ ਹੁੰਦਾ ਹੈ ਕਿ ਜੋ ਉਪਰ ਲਿਖੇ ਗੁਰੂ-ਵਾਕਾਂ ਵਿਚ ਪ੍ਰਭੂ ਸਿਮਰਨ ਕੋ ਏਨੀ ਵੱਡੀ ਮਹਾਨਤਾ ਦਰਸਾਈ ਗਈ ਹੈ, ਉਸ ਮਹਾਨਤਾ ਦਾ ਇਹਨਾਂ ਸੱਜਣਾਂ ਤੇ ਅਸਰ ਕਿਉਂ ਨਹੀਂ ਹੋਇਆ । ਹੁਣ ਕਾਫੀ ਵਿਚਾਰ ਕਰਨ ਤੇ ਗੁਰੂ ਕਿਰਪਾ ਨਾਲ ਸਾਬਤ ਇਹ ਹੋਇਆ ਹੈ ਕਿ ਇਹਨਾਂ ਸੱਜਣਾਂ ਨੇ ਵੀ ਗੁਰੂ ਧਾਰਨ ਕਰਕੇ, ਭਜਨ ਪੁੱਛ ਕੇ ਭਜਨ ਕਰਨਾ ਤਾਂ ਆਰੰਭ ਕਰ ਲਿਆ ਹੈ, ਪਰ ਇਹਨਾਂ ਸੱਜਣਾਂ ਵਿਚ ਵੀ ਬਹੁਤ ਕਮੀਆਂ ਪਾਈਆਂ ਗਈਆਂ ਹਨ । ਨਾ ਤਾਂ ਇਹਨਾਂ ਨੇ ਗੁਰੂ ਦੀ ਸੰਗਤ ਕੀਤੀ ਹੈ ਤੇ ਨਾ ਹੀ ਗੁਰ-ਦੀਖਿਆ ਲਈ ਹੈ । ਆਪਣੇ ਆਪ ਨੂੰ ਸੰਤ ਸਮਝ ਕੇ ਹੋਰਨਾਂ ਨੂੰ ਉਪਦੇਸ਼ ਦੇਣਾ ਆਰੰਭ ਲਿਆ ਹੈ, ਪਰ ਗੁਰ ਫੁਰਮਾਨ ਹੈ :

ਬਿਨੁ ਗੁਰ ਦੀਖਿਆ[1] ਕੈਸੇ ਗਿਆਨੁ ॥
ਬਿਨੁ ਪੇਖੇ ਕਹੁ ਕੈਸੋ ਧਿਆਨੁ ॥
ਬਿਨੁ ਭੈ ਕਥਨੀ ਸਰਬ ਬਿਕਾਰ ॥
ਕਹੁ ਨਾਨਕ ਦਰ ਕਾ ਬੀਚਾਰ ॥

(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੧੧੬੦)

**ਅਰਥ** : ਭਲਾ ਦੱਸੋ ਖਾਂ ਕਿ ਗੁਰੂ ਦੀ ਸਿਖਿਆ ਲਏ ਬਿਨਾਂ ਗਿਆਨ ਕਿਵੇਂ ਹੋ ਸਕਦਾ ਹੈ ਤੇ ਗੁਰੂ ਦੇ ਦਰਸ਼ਨ ਕੀਤੇ ਬਿਨਾਂ ਧਿਆਨ ਕਿਸ ਦਾ ਧਰੇਗਾ । ਗੁਰ (ਮੂਰਤ) ਸਰੂਪ ਵਿਚ ਹੀ ਤਾਂ ਧਿਆਨ ਜੋੜ ਕੇ ਮਨ ਇਕਾਗਰ ਕਰਨਾ ਹੈ ਅਤੇ ਜੇ ਗੁਰੂ ਦੇ ਭੈ ਵਿਚ ਨਹੀਂ ਤਾਂ ਇਸਦੀ ਕੀਤੀ-ਕਥਨੀ ਹੀ ਵਿਅਰਥ ਹੈ । ਕਿਉਂਕਿ ਗੁਰ ਫਰਮਾਨ ਹੈ :

ਭੈ ਬਿਨੁ ਕੋਇ ਨ ਲੰਘਸਿ ਪਾਰਿ ॥
ਭੈ ਭਉ ਰਾਖਿਆ ਭਾਇ ਸਵਾਰਿ ॥
ਕਹੁ ਨਾਨਕ ਦਰ ਕਾ ਬੀਚਾਰ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੫੧)

---

1. ਸਿੱਖਿਆ ।

ਗੁਰੂ ਜੀ ਕਹਿੰਦੇ ਹਨ : ਇਹ ਮੈਂ ਪ੍ਰਮੇਸ਼ਰ ਦੀ ਦਰਗਾਹ ਦਾ ਵਿਚਾਰ ਕਿਹਾ ਹੈ, ਕਿਉਂਕਿ ਭਜਨ ਪੁੱਛ ਲੈਣਾ ਹੀ ਕਾਫੀ ਨਹੀਂ, ਭਜਨ ਵਿਚ ਸਫਲਤਾ ਗੁਰੂ ਦੀ ਕਿਰਪਾ ਅਤੇ ਗੁਰੂ ਦੀ ਸੰਗਤ ਕੀਤਿਆਂ ਹੀ ਹੁੰਦੀ ਹੈ । ਗੁਰੂ ਜੀ ਤੋਂ ਰੋਜ਼ਾਨਾ ਪੁੱਛ-ਗਿੱਛ ਕਰਨ ਦੀ ਲੋੜ ਹੈ ਅਤੇ ਭਜਨ ਮਨ ਨਾਲ ਕੀਤਿਆਂ ਮਨ ਸ਼ਾਂਤ ਹੁੰਦਾ ਹੈ, ਸਿਰਫ਼ ਤਨ ਨਾਲ ਹੀ ਨਹੀਂ । ਮਤਲਬ ਕਿ ਜੀਹਬਾ ਭਜਨ ਕਰਦੀ ਰਹੇ ਤੇ ਮਨ ਸੈਰ ਕਰਦਾ ਫਿਰੇ । ਤਾਂ ਫੇਰ ਮਨ ਤੇ ਕੀ ਅਸਰ, ਭਜਨ ਤਾਂ ਮਨ ਦੀ ਇਕਾਗਰਤਾ ਦਾ ਸਾਧਨ ਹੈ, ਪਰ ਜੇ ਭਜਨ, ਮਨ ਨਾਲ ਹੋਵੇ । ਤੇ ਜੇ ਤਨ ਨਾਲ ਹੀ ਹੁੰਦਾ ਰਿਹਾ ਤਾਂ ਮਨ ਜਿਉਂ ਦਾ ਤਿਉਂ ਚੰਚਲ ਹੀਰ ਹੇਤ੍ਰਾ ਤੇ ਇਸ ਵਿਚ ਰਾਗ ਦ੍ਵੈਖ ਵੀ ਬਣੇ ਰਹਿਣਗੇ । ਗੁਰੂ ਵਾਕ ਹੈ—

ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥ ਸਾਵਧਾਨ ਏਕਾਗਰ ਚੀਤ ॥

ਜੇ ਗੁਰੂ ਦੀ ਸ਼ਰਨ ਲੈ ਕੇ ਗੁਰੂ ਤੋਂ ਪੁੱਛ-ਗਿਛ ਕਰਦੇ ਰਹਿੰਦੇ ਤਾਂ ਗੁਰੂ ਜੁਗਤ ਦੱਸ ਕੇ ਮਨ ਨਾਲ ਭਜਨ ਕਰਵਾਉਂਦਾ, ਤਾਂ ਜ਼ਰੂਰ ਮਨ ਸੁਧ ਤੇ ਸ਼ਾਂਤ ਹੋ ਜਾਂਦਾ । ਕਿਉਂ ਕਿ ਗੁਰ ਫੁਰਮਾਨ ਹੈ—

ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥

(ਸ੍ਰੀ ਆਦਿ ਗ੍ਰੰਥ, ਪੰਨਾ ੩੩੭)

ਗੁਰੂ ਜੀ ਕਹਿੰਦੇ ਹਨ ਕਿ ਕਿਤਨੇ ਮਰਜ਼ੀ ਜਪ ਤਪ ਬ੍ਰਤ ਸੰਜਮ ਇਸ਼ਨਾਨ ਕਰ ਲਵੋ, ਜੇ ਪ੍ਰਭੂ ਦੀ ਜੁਗਤ ਨਹੀਂ ਜਾਣੀ ਤਾਂ ਸਭ ਬੇਅਰਥ ਹਨ । ਫਿਰ ਭਜਨ ਕਰਨਾ ਭਗਤੀ ਦੀ ਪਹਿਲੀ ਸਟੇਜ ਨਹੀਂ, ਭਗਤੀ ਦੀ ਪਹਿਲੀ ਸਟੇਜ ਕਰਮ ਕਾਂਡ ਹੈ । ਜਦ ਤਕ ਸੁਭ ਕਰਮ, ਨਿਸ਼ਕਾਮਤਾ ਸਹਿਤ ਕਰਕੇ ਮਨ ਸ਼ੁੱਧ ਨਹੀਂ ਕੀਤਾ ਜਾਂਦਾ, ਤਦ ਤਕ ਭਜਨ ਕਰਨ ਦੀ ਅਧਿਕਾਰਤਾ ਪ੍ਰਾਪਤ ਨਹੀਂ ਹੁੰਦੀ, ਤੇ ਅਧਿਕਾਰਤਾ ਬਿਨਾਂ ਸਫਲਤਾ ਪ੍ਰਾਪਤ ਨਹੀਂ ਹੋ ਸਕਦੀ । ਗੁਰ ਫੁਰਮਾਨ ਹੈ—

ਕਾਹੇ ਕਉ ਕੀਜੈ ਧਿਆਨੁ ਜਪੰਨਾ ॥
ਜਬ ਤੇ ਸੁਧੁ ਨਹੀ ਮਨੁ ਅਪਨਾ ॥

(ਸ੍ਰੀ ਆਦਿ ਗ੍ਰੰਥ, ਪੰਨਾ ੪੮੫)

ਅਰਥ ਸਪੱਸ਼ਟ ਹੈ । ਤਥਾ—

ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥

(ਸ੍ਰੀ ਆਦਿ ਗ੍ਰੰਥ, ਪੰਨਾ ੭੨੮)

**ਅਰਥ** : ਅੰਤਸ਼ਕਰਣ-ਰੂਪੀ ਭਾਂਡਾ ਸੁਭ-ਗੁਣਾਂ ਰੂਪੀ ਧੂਫ ਦੇ ਕੇ ਸ਼ੁਧ ਕਰੋ, ਫਿਰ ਨਾਮ-ਰੂਪੀ ਦੁੱਧ ਲਵੋ, ਗੁਰੂ ਜੀ ਪਾਸੋਂ । ਦੁਧ-ਰੂਪੀ ਨਾਮ ਜਪਦਿਆਂ ਸੁਰਤ-ਜੋੜਨ-ਰੂਪੀ ਜਾਗ ਲਾਓ, ਪਰ ਇਹ ਕਰਮ ਆਸਾ ਤੋਂ ਨਿਰਾਸੇ ਹੋ ਕੇ ਕਰੋ । ਗੁਰ ਫੁਰਮਾਨ ਹੈ—

ਵਿਚਿ ਆਸਾ ਹੋਇ ਨਿਰਾਸੀ ॥
ਸੋ ਜਨੁ ਮਿਲਿਆ ਹਰਿ ਪਾਸੀ ॥

(ਸ੍ਰੀ ਆਦਿ ਗ੍ਰੰਥ, ਪੰਨਾ ੮੦੧)

ਭਾਵ ਹੈ ਕਿ ਆਸਾ ਵਿਚ ਹੁੰਦਾ ਹੋਇਆ ਵੀ ਜਗ ਨੂੰ ਸੁਪਨੇਵਤ ਜਾਣ ਕੇ ਨਿਰਾਸ ਰਹੇ, ਕਿਉਂਕਿ ਜੋ ਕਰਮ ਸੁਪਨੇਵਤ, ਮਿਥਿਆ ਜਾਣ ਕੇ ਕਰਾਂਗੇ, ਉਹ ਕਰਮ ਅੰਤਸ਼ਕਰਣ ਵਿਚ ਟੇਪ-ਰਿਕਾਰਡ ਨਹੀਂ ਹੋਣਗੇ ਤੇ ਬੰਧਨ ਨਹੀਂ ਬਣਨਗੇ। ਜਿਸ ਤਰ੍ਹਾਂ ਸੁਪਨੇ ਵਿਚ ਕੀਤੇ ਕਰਮਾਂ ਦਾ ਕੋਈ ਰਿਕਾਰਡ ਨਹੀਂ ਬਣਦਾ ਤੇ ਉਹਨਾਂ ਦਾ ਕੋਈ ਲੇਖਾ ਨਹੀਂ ਦੇਣਾ ਪੈਂਦਾ। ਇਸੇ ਤਰ੍ਹਾਂ ਹੀ ਨਿਰਾਸਤਾ ਨਾਲ ਕਰਮ ਕਰਨ ਵਾਲਾ ਹਰੀ ਆਤਮਾ ਦਾ ਨਿਕਟ-ਵਰਤੀ ਹੈ। ਮਨਮੁਖਾਂ ਤੇ ਗੁਰਮੁਖਾਂ 'ਚ ਇਹੋ ਫਰਕ ਹੈ। ਤਥਾ—

ਆਸਾ ਵਿਚਿ ਅਤਿ ਦੁਖੁ ਘਨਾ, ਮਨਮੁਖਿ ਚਿਤੁ ਲਾਇਆ
ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੨੪੯)

ਇਥੇ ਪਰਮ ਸੁਖ ਦਾ ਭਾਵ ਆਤਮ-ਸੁੱਖ ਹੈ, ਹੋਰ ਅਰਥ ਪਿੱਛੇ ਵਾਲਾ ਹੀ ਹੈ।

ਇਹ ਭਗਤੀ ਕਰਨ ਵਾਲੀ ਗੁਰ-ਮਤ ਹੈ, ਪਰ ਇਹਨਾਂ ਸੱਜਣਾਂ ਨੇ ਗੁਰੂ ਜੀ ਪਾਸੋਂ ਭਜਨ ਤਾਂ ਪੁੱਛ ਲਿਆ ਹੈ, ਪਰ ਗੁਰ-ਮਤ ਨਹੀਂ ਪੁੱਛੀ, ਫਿਰ ਪ੍ਰਭ ਕੈ ਸਿਮਰਨ ਦਾ ਮਹਾਤਮ ਕਿਵੇਂ ਪ੍ਰਾਪਤ ਹੋਵੇ। ਫਿਰ ਇਹ ਲੋਕ ਸੋਧ ਤਾਂ ਰੱਖਦੇ ਹਨ, ਪਰ ਸੋਧ ਦੇ ਸਹਾਇਕ ਜੋ ਸਤ, ਸੰਤੋਖ, ਦਇਆ, ਧਰਮ ਹਨ, ਉਹਨਾਂ ਦੇ ਧਾਰਨੀ ਨਹੀਂ ਬਣਦੇ। ਕਿਉਂਕਿ ਜੇ (ਸਤ) ਸਚ ਨਾ ਬੋਲਾਂਗੇ, ਫਿਰ—

ਲਬ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰ ॥

(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੧੫)

ਕੂੜ ਬੋਲਿ ਮੁਰਦਾਰੁ ਖਾਇ ॥

(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੧੪੦)

ਗੁਰੂ ਜੀ ਨੇ ਕਿਹਾ ਹੈ ਕਿ ਜੇ ਮੁਰਦਾਰ ਖਾ ਲਿਆ ਤਾਂ ਸੋਧ ਕਿੱਥੇ ਰਹਿ ਗਈ। ਜੇ ਸੰਤੋਖ ਨਹੀਂ ਤਾਂ ਫਿਰ ਬੰਦੇ ਵਿਚ ਤੇ ਕੁੱਤੇ ਵਿਚ ਕੀ ਫਰਕ ਹੈ ?

ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰ ॥
ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ ॥

(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੧੫)

ਇਥੇ ਸਾਰੇ—ਕੁੱਤਾ, ਚੂਹੜਾ, ਮੁਰਦਾਰ, ਪਰਾਇਆ ਵਿਸ਼ਟਾ, ਚੰਡਾਲ ਅੰਦਰ ਆ ਗਏ, ਫਿਰ ਸੋਧ ਕਿਥੇ ਰਹਿ ਗਈ। ਤਥਾ—

ਧੌਲ ਧਰਮ ਦਇਆ ਕਾ ਪੂਤੁ ॥ (ਜਪੁ ਸਾਹਿਬ)

ਜੇ ਦਇਆ ਨਹੀਂ ਤਾਂ ਉਸਦਾ ਪੁੱਤਰ ਧਰਮ ਕਿੱਥੋਂ ਜਨਮ ਲਵੇਗਾ। ਫਿਰ ਤਾਂ ਚਾਰੇ

ਹੀ ਨਾ ਰਹੇ ਤੇ ਇਕੱਲੀ ਸੁੱਚ ਤਾਂ ਨਫ਼ਰਤ ਦਾ ਹੀ ਘਰ ਹੈ ਤੇ ਪਾਖੰਡ ਹੈ, ਮੇਰੇ ਸੇ ਪਰ੍ਹੇ ਪਰ੍ਹੇ।

ਪਰ ਮੈਂ ਦੇਖਦਾ ਹਾਂ ਕਿ ਇਹਨਾਂ ਨੇ ਗੁਰੂ ਜੀ ਤੋਂ ਉਪਦੇਸ਼ ਤਾਂ ਲਿਆ ਨਹੀਂ, ਪਰ ਹੋਰਨਾਂ ਨੂੰ ਉਪਦੇਸ਼ ਦੇਣਾ ਆਰੰਭਿਆ ਹੋਇਆ ਹੈ ਤੇ ਆਪਣੇ ਗੁਰ-ਭਾਈਆਂ ਨੂੰ ਚੇਲੇ ਬਣਾ ਕੇ ਸੇਵਾ ਕਰਾ ਰਹੇ ਹਨ। **ਸ੍ਰੀਮਾਨ ਓਸ਼ੋ ਰਜਨੀਸ਼ ਦਾ ਕਹਿਣਾ ਹੈ** ਕਿ ਦੁਨੀਆਂ ਵਿਚ ਘਬਰਾਹਟ ਇਸ ਲੀਏ ਹੈ ਕਿ ਜੋ ਅਜੇ ਚੇਲੇ ਵੀ ਨਹੀਂ ਬਣ ਸਕੇ ਉਹ ਗੁਰੂ ਬਣ ਬੈਠੇ ਹਨ। ਗੁਰ-ਫੁਰਮਾਨ ਹੈ—

ਆਪਿ ਨਾ ਬੂਝਾ ਲੋਕ ਬੁਝਾਈ ਐਸਾ ਆਗੂ ਹੋਵਾ ॥
ਨਾਨਕ ਅੰਧਾ ਹੋਇ ਕੈ ਦਸੈ ਰਾਹੈ ਸਭਸੁ ਮੁਹਾਏ ਸਾਥੈ ॥

(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੧੪੦)

ਭਾਵ ਹੈ ਕਿ ਆਪ ਤਾਂ ਆਪਣੇ ਆਪ ਕੋ ਬੁਝ ਨਹੀਂ ਸਕਿਆ ਕਿ ਮੈਂ ਕੀ ਹਾਂ ਅਤੇ ਹੋਰਨਾਂ ਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਉਪਦੇਸ਼ ਕਰਦਾ ਹੈ। ਜਿਵੇਂ ਅੰਨ੍ਹਾ ਆਗੂ ਹੋ ਕੇ, ਸਾਥੀਆਂ ਕੋ ਰਾਹ ਦੱਸ (ਅਉਝੜ) ਜੰਗਲ ਦੇ ਰਸਤੇ ਪਾ ਤੁਰਦਾ ਹੈ, ਸਾਥੀਆਂ ਕੋ ਵੀ ਲੁਟਾ ਦੇਵੇ ਤੇ ਆਪ ਵੀ ਲੁਟਿਆ ਜਾਵੇ। ਐਸੇ ਲੋਕ-ਉਪਦੇਸ਼ਕ ਆਪ ਵੀ ਡੁੱਬਦੇ ਹਨ ਤੇ ਸੇਵਕਾਂ ਕੋ ਅੰਨੇ ਖੂਹੇ ਡੋਬਦੇ ਹਨ।

ਹੁਣ ਦਾਸ ਵੱਲੋਂ ਬੇਨਤੀ ਹੈ ਕਿ ਜਿਸ ਵਿਦਿਆਰਥੀ ਨੇ ਪ੍ਰਾਇਮਰੀ ਸਿਖਿਆ ਹੀ ਛੌਲੇ ਦੇ ਕੇ ਹਾਸਲ ਕੀਤੀ ਹੋਵੇ, ਉਹ ਮਿਡਲ ਵਿਚ ਦਾਖਲਾ ਲੈ ਕੇ ਕੀ ਕਰੇਗਾ। ਐਸੇ ਹੀ ਪ੍ਰਮਾਰਥ ਦੇ ਰਸਤੇ ਦੀਆਂ ਵੀ ਕ੍ਰਮਵਾਰ ਕਲਾਸਾਂ ਹਨ। ਕਿਉਂਕਿ ਸਾਡੇ ਅੰਤਸ਼ਕਰਣ ਵਿਚ ਤਿੰਨ ਦੋਸ਼ ਹਨ, ਜਿਨ੍ਹਾਂ ਦੇ ਕਾਰਣ ਅਸੀਂ ਆਪਣੇ ਬ੍ਰਹਮ ਭਾਵ ਕੋ ਭੁੱਲ ਕੇ ਜੀਵ ਬਣੇ ਬੈਠੇ ਹਾਂ। ਇਹੋ ਇਸ਼ਾਰਾ ਗੁਰੂ ਜੀ ਸਾਨੂੰ ਕਰਦੇ ਹਨ ਕਿ—

ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲ ਪਛਾਣ ॥
ਮਨ ਹਰਿ ਜੀ ਤੇਰੈ ਨਾਲ ਹੈ ਗੁਰਮਤੀ ਰੰਗ ਮਾਣ ॥

(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੪੪੧)

**ਅਰਥ** : ਏਥੇ ਮਨ ਦਾ ਅਰਥ ਜੀਵ ਕਰਨਾ ਪਵੇਗਾ, ਅਜਹਿਤੀ ਲਖਸ਼ਣਾਂ ਦੁਆਰਾ। ਕਿਉਂਕਿ ਜੇ ਸਿਰਫ ਮਨ ਕੋ ਹੀ ਲਈਏ ਤਾਂ ਮਨ ਤਾਂ ਜੜ੍ਹ ਹੈ, ਜੜ੍ਹ ਕੋ ਜੋਤ ਸਰੂਪ ਕਿਵੇਂ ਮੰਨਿਆ ਜਾਏਗਾ, ਤਾਂ ਤੇ ਇਸ ਦਾ ਆਦਿਆਹਾਰ ਉਪਰੋਂ ਲੈਣਾ ਪਵੇਗਾ। ਪ੍ਰੰਤੂ ਮਨ ਪੰਜਾਂ ਤੱਤਾਂ ਵਿਚੋਂ ਸਤੋ ਸਤੋ ਗੁਣ ਲੈ ਕੇ ਰਚਿਆ ਗਿਆ ਹੈ। ਇਸ ਲਈ ਇਸ ਵਿਚ ਆਤਮਾ ਦਾ ਪ੍ਰਤੀਬਿੰਬ ਲੈਣ ਦੀ ਯੋਗਤਾ ਹੈ। ਉਸ ਪ੍ਰਤੀਬਿੰਬ ਨੂੰ ਲੈ ਕੇ ਚੇਤਨ ਹੋਏ ਕੋ (ਜਿਊਂ) ਪੈ ਕੋ ਜੀਵ ਕਿਹਾ ਜਾਂਦਾ ਹੈ। ਜੈਸੇ ਸ਼ੀਸ਼ਾ ਸਤੋ ਗੁਣ ਵਾਂਗਰ ਸਾਫ਼ ਸ਼ੁੱਧ ਹੈ ਤੇ ਉਸ ਵਿਚ ਸਾਡੇ ਮੁਖ ਦਾ ਪ੍ਰਤੀਬਿੰਬ ਲੈਣ ਦੀ ਯੋਗਤਾ ਹੈ। ਸੁਆਮੀ ਸੁਖਦੇਵ ਜੀ, ਕਰਤੇ 'ਅਧਿਆਤਮ ਪ੍ਰਕਾਸ਼' ਦੇ ਫਰਮਾਉਂਦੇ ਹਨ :

ਮੁਖਿ ਕੋ ਅਭਾਸ ਜੈਸੇ ਦਰਪਨ ਮੇ ਦੇਖੀਅਤ,
ਮੁਖ ਤੇ ਨਾ ਨਿਆਰੋ ਤਾਹਿ ਗਨੀਅਤ ਗਾਤ ਮੈ ।
ਤੈਸੇ ਬ੍ਰਹਮਾਤਮਾਂ ਕੋ ਬੁਧੀ ਮੇ ਆਭਾਸ ਪਰਿਓ,
ਤਾਂਹੀ ਸੋਂ ਕਹਿਤ (ਜੀਵ) ਬਹੁਬਿਧ ਬਾਤ ਮੈ ।

(ਟੀਕਾ ਮਹੰਤ ਗਣੇਸ਼ਾ ਸਿੰਘ ਵਾਲੇ ਦਾ, ਪੰਨਾ ੭੭)

**ਅਰਥ** : ਜੈਸੇ ਸ਼ੀਸ਼ੇ ਵਿਚ ਸਾਡੇ ਮੁਖ ਦਾ ਪ੍ਰਤੀਬਿੰਬ, ਇਕੋ ਹੀ ਦੂਜਾ ਮੁਖ ਹੋਣ ਦਾ ਭਰਮ ਪਾਉਂਦਾ ਹੈ । ਐਸੇ ਹੀ ਬ੍ਰਹਮਾਤਮਾ ਦਾ ਪ੍ਰਤੀਬਿੰਬ ਅੰਤਸ਼ਕਰਣ ਰੂਪੀ ਸ਼ੀਸੇ ਵਿਚ ਜੀਵ ਸਰੂਪ ਹੋ ਕੇ ਭਾਸਦਾ ਹੈ । ਜੈਸੇ ਸ਼ੀਸ਼ਾ ਮੁਖ ਤੋਂ ਪਾਸੇ ਕੀਤਿਆਂ ਮੁਖ ਦਾ ਪ੍ਰਤੀਬਿੰਬ ਮੁਖ ਸੇ ਵੱਖਰਾ ਨਹੀਂ ਭਾਸਦਾ, ਕਿਉਂਕਿ ਉਹੋ ਸ਼ੀਸ਼ੇ ਦਾ ਧਰਮ ਹੈ—ਦੋ ਦਾ ਭਰਮ ਪਾ ਦੇਣਾ, ਤੈਸੇ ਹੀ ਅੰਤਸ਼ਕਰਣ ਦਾ ਧਰਮ ਹੀ ਅਸਥਿਤ ਬ੍ਰਹਮਾਤਮਾ ਕੋ ਆਪਣੇ ਮੇ ਜੀਵ ਅਸਥਿਤ ਦਾ ਭਰਮ ਪਾਉਂਦਾ ਹੈ । ਯਥਾ ਅੰਤਸ਼ਕਰਣ ਉਪਾਧੀ ਦ੍ਰਿਸ਼ਟੀ ਸੇ ਬ੍ਰਹਮ ਹੀ ਜੀਵ ਬਣ ਜਾਤਾ ਹੈ । ਤਜ ਉਪਾਧੀ ਤੋ ਬ੍ਰਹਮ ਸਰੂਪ ਹੈ, ਜੈਸੇ ਬਿੰਦੂ ਭੀ ਤੋ ਸਿੰਧੁ ਕਾ ਹੀ ਰੂਪ ਹੈ । ਇਸ ਦਾ ਵਿਸ਼ਾ ਗਿਆਨ ਕਾਂਡ ਹੈ । ਇਸ ਵਿਸ਼ੇ ਕੋ ਗਿਆਨ ਕਾਂਡ ਮੇਂ ਖੁਲਾਸਾ ਕਰਕੇ ਦਿਖਾਇਆ ਜਾਏਗਾ । ਹੁਣ ਫਿਰ ਪਾਠਕ ਵੀਰ ਧਿਆਨ ਓਥੇ ਲੈ ਆਉਣ ਕਿ ਅੰਤਸ਼ਕਰਣ ਵਿਚ ਤਿੰਨ ਦੋਸ਼ ਕਿਹੜੇ ਹਨ ਜੋ ਸਾਨੂੰ ਬ੍ਰਹਮ ਤੋਂ ਜੀਵ ਜਣਾਉਂਦੇ ਹਨ :

1. ਮਲ ਦੋਸ਼. 2. ਵਿਕਸ਼ੇਪ ਦੋਸ਼ 3. ਅਵਰਣ ਦੋਸ਼

**ਸਵਾਲ** : ਮਲ ਦੋਸ਼ ਦੇ ਕੀ ਲੱਛਣ ਹਨ ?

**ਉੱਤਰ** : ਮਲ ਦਾ ਅਰਥ ਪਾਪ ਹੈ । ਮਨ ਪਾਪੀ ਹੈ । ਕਿਸੇ ਕੋ ਪਰਾਇਆ ਜਾਣਕੇ ਉਸ ਦਾ ਬੁਰਾ ਕਰਦਾ ਹੈ, ਕਿਸੇ ਕੋ ਆਪਣਾ ਜਾਣਕੇ ਉਸ ਦਾ ਭਲਾ ਕਰਦਾ ਹੈ । ਸੋ ਹੇਰਾ-ਫੇਰੀਆਂ, ਕਹਿਣਾ ਹੋਰ ਕਰਨਾ ਹੋਰ । ਗੁਰ ਫੁਰਮਾਨ ਹੈ—

ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥

(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੪੮੮)

ਭਾਵ ਇਹਨਾਂ ਨੂੰ ਕੱਚੇ ਪ੍ਰੇਮੀ ਕਿਹਾ ਜਾਂਦਾ ਹੈ, ਇਹ ਮਲ ਦੋਸ਼ ਹੈ ।

**ਸਵਾਲ** : ਵਿਕਸ਼ੇਪ ਦੋਸ਼ ਦੇ ਕੀ ਲੱਛਣ ਹਨ ?

**ਉੱਤਰ** : ਵਿਕਸ਼ੇਪ ਚੰਚਲਤਾ ਕੋ ਕਿਹਾ ਜਾਂਦਾ ਹੈ । ਜੈਸੇ ਬਾਂਦਰ-ਐਸ ਟਾਹਣੇ ਤੋਂ ਛੁੰਗੀ ਮਾਰ ਕੇ ਦੂਜੇ ਟਾਹਣੇ ਤੇ, ਦੂਜੇ ਤੋਂ ਤੀਜੇ, ਤੇ ਐਸੇ ਹੀ ਮਨ, ਜਦੋਂ ਭਜਨ ਕਰਨ ਬੈਠੋ ਤਾਂ ਇਹ ਸਰੀਰ ਵਿਚੋਂ ਬਿਰਤੀ ਸਰੂਪ ਹੋ ਕੇ ਦੇਸਾਂ ਪ੍ਰਦੇਸਾਂ ਦੇ ਗੇੜੇ ਲਾਉਂਦਾ ਫਿਰਦਾ ਹੈ । ਜੇ ਮੋੜੋ ਤਾਂ ਪਤਾ ਨਹੀਂ ਫਿਰ ਕਦੋਂ ਨੱਸ ਕੇ ਕਿਤੇ ਦਾ ਕਿਤੇ ਪਹੁੰਚਿਆ ਹੁੰਦਾ ਹੈ । ਇਸਨੂੰ ਵਿਕਸ਼ੇਪ ਦੋਸ਼ ਕਿਹਾ ਜਾਂਦਾ ਹੈ । ਜੈਸੇ ਗੁਰ ਫੁਰਮਾਨ ਹੈ—

ਮਾਈ[1] ਮਨੁ ਮੇਰੋ ਬਸਿ ਨਾਹਿ ॥
ਨਿਸਬਾਸੁਰ[2] ਬਿਖਿਅਨ[3] ਕਉ ਧਾਵਤ ਕਿਹ ਬਿਧਿ ਰੋਕਉ ਤਾਹਿ ॥
(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੬੩੨)

**ਸਵਾਲ** : ਅਵਰਣ ਦੋਸ਼ ਦੇ ਕੀ ਲੱਛਣ ਹਨ ?

**ਉੱਤਰ** : ਅਵਰਣ ਭਰਮ ਦੇ ਪਰਦੇ ਦਾ ਨਾਮ ਹੈ, ਆਪਣੇ ਆਪ ਤੋਂ ਅਗਿਆਨਤਾ ਕਿ ਮੈਂ ਹੋਰ ਹਾਂ, ਈਸ਼ਵਰ ਹੋਰ ਹੈ। ਮੈਂ ਅਲਪਗਿ ਜੀਵ ਹਾਂ, ਈਸ਼ਵਰ ਸਰਬਗਾਹ[4] ਹੈ। ਮੈਂ ਪ੍ਰਾਧੀਨ ਹਾਂ, ਈਸ਼ਵਰ ਸੁਤੰਤਰ ਹੈ। ਇਸ ਤੇ ਗੁਰ ਫੁਰਮਾਨ ਹੈ—

ਜਬ ਇਨਿ ਕਿਛੁ ਕਰਿ ਮਾਨੇ ਭੇਦਾ ॥
ਤਬ ਤੇ ਦੂਖ ਡੰਡ ਅਰੁ ਖੇਦਾ ॥
(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੨੩੫)

**ਅਰਥ** :—ਜਦ ਤੱਕ ਜੀਵ, ਈਸ਼ਵਰ ਤੋਂ ਆਪ ਕੋ ਵੱਖਰਾ ਜਾਣਕੇ ਭੇਦ ਭਰਮ ਕੋ ਮੰਨਦਾ ਰਹੇਗਾ, ਤਦ ਤੱਕ ਸਰੀਰ ਕਰਕੇ ਦੁਖੀ, ਜਮਾਂ ਦੇ ਡੰਡੇ ਦਾ ਭੈਅ ਤੇ ਮਨ ਕਰਕੇ (ਖੇਦਵਾਨ) ਕਸ਼ਟ ਸਹਾਰਦਾ ਹੈ। ਏਸ ਅਗਿਆਨਤਾ ਸੇ ਆਪਣੇ ਸਰੂਪ ਦੇ ਤੇ ਮਨ ਦੇ ਵਿਚਾਲੇ ਜੋ ਪਰਦਾ ਹੈ, ਉਸ ਕੋ ਆਵਰਣ ਕਿਹਾ ਗਿਆ ਹੈ। ਕੋਈ ਵਸਤੂ ਢੱਕੀ ਹੋਈ ਜਾਂ ਅਵਰਣ ਹੋਈ ਕਹਿ ਲਉ, ਇਕੋ ਅਰਥ ਹੈ। ਜੈਸੇ ਆਕਾਸਜ਼ ਤਿੰਨ ਦੋਸ਼-ਅੰਧੇਰੀ ਘਟਾ ਬੱਦਲ ਹੋਣੇ ਪਰ ਸੂਰਜ ਅਵਰਣ ਹੋ ਜਾਂਦਾ ਹੈ। ਐਸੇ ਮਲ ਵਸ਼ੇਪ ਅਵਰਣ ਨੇ, ਜੋ ਸੂਰਜ ਕੋ ਵੀ ਪ੍ਰਕਾਸ਼ ਦੇਣ ਵਾਲੀ ਆਤਮਾ ਮੇਂ ਹੈ, ਉਸ ਕੋ ਢੱਕ ਰੱਖਿਆ ਹੈ। ਜੈਸੇ ਆਮਰ ਵੇਲ ਬੇਰੀ ਸੇ ਸੱਤਾ ਲੈ ਕੇ ਬੇਰੀ ਕੋ ਢੱਕ ਲੈਂਦੀ ਹੈ। ਸੁਆਮੀ ਨਿਸਚਲਦਾਸ, ਕਰਤੇ 'ਵਿਚਾਰ ਸਾਗਰ' ਦੇ ਫੁਰਮਾਉਂਦੇ ਹਨ—

ਮਲ ਵਿਛੇਪ ਅਗਿਆਨ ਤੇ ਢਾਂਪਿਓ ਆਤਮ ਰੂਪ ॥
ਨਸੈ ਸੁ ਤਾਂਕੇ ਬੋਧ ਤੇ ਇਹ ਭਾਖਤ ਮਨ ਭੂਪ ॥

ਜਿਸਦਾ ਭਾਵ ਹੈ ਕਿ ਅੰਧੇਰਾ ਦੋਸ਼ ਕਾਰਣ, ਰੱਸੀ ਦੇ ਭੁਲੇਖੇ ਵਿਚ, ਸਰਪ ਭਰਮ ਹੋ ਜਾਂਦਾ ਹੈ, ਅਤੇ ਜਿੰਨਾ ਚਿਰ ਅੰਧੇਰਾ ਦੋਸ਼ ਨਵਿਰਤ ਨਹੀਂ ਹੁੰਦਾ ਉਤਨਾ ਚਿਰ ਰੱਸੀ ਦਾ ਸਹੀ ਸਰੂਪ ਸਾਖਿਆਤਕਾਰ ਨਹੀਂ ਹੁੰਦਾ ਤੇ ਸਰਪ ਭਰਮ ਨਹੀਂ ਨੱਸਦਾ। ਐਸੇ ਹੀ ਜੀਵ ਦੀ ਰਜੋ, ਤਮੋ ਤੇ ਥੋੜ੍ਹੇ ਸਤੋ ਗੁਣ ਤੋਂ ਉਤਪਤੀ ਹੋਣ ਕਾਰਣ, ਜੀਵ ਦਾ ਅੰਤਸ਼ਕਰਣ ਮਲੀਨ ਤੇ ਚੰਚਲ ਅਤੇ ਅਗਿਆਨ ਨੇ ਅਛਾਦਿਆ ਹੋਇਆ ਹੈ। ਜਦ ਤਕ ਇਹਨਾਂ ਤਿੰਨਾਂ ਦੋਸ਼ਾਂ ਦੀ ਨਵਿਰਤੀ ਨਹੀਂ ਹੋਏਗੀ, ਉਤਨਾ ਚਿਰ ਜੀਵ ਦਾ (ਵਾਸਤਵ ਸਰੂਪ) ਸਾਖੀ ਆਤਮਾ ਦਾ ਵੀ ਸਾਖਿਆਤਕਾਰ ਨਹੀਂ ਹੋਏਗਾ। ਤੇ ਜੋ ਸਦਾ ਦਾ ਸੁੱਖ ਮੋਕਸ਼ ਹੈ ਉਸਦੀ ਪ੍ਰਾਪਤੀ ਨਹੀਂ ਹੋਏਗੀ। ਏਥੇ ਗੁਰ ਫੁਰਮਾਨ ਹੈ—

---

1. ਹੇ ਭਾਈ। 2. ਰਾਤ ਦਿਨ। 3. ਵਿਸ਼ੇ ਵਿਕਾਰ। 4. ਅੰਤਰਜਾਮੀ।

ਜਬ ਲਗੁ ਤੁਟੈ ਨਾਹੀ ਮਨ ਭਰਮਾ ਤਬ ਲਗੁ ਮੁਕਤੁ ਨ ਕੋਈ ॥
ਕਹੁ ਨਾਨਕ ਦਇਆਲ ਸੁਆਮੀ ਸੰਤੁ ਭਗਤੁ ਜਨੁ ਸੋਈ ॥
(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੬੯੦)

ਗੁਰੂ ਜੀ ਫੁਰਮਾਉਂਦੇ ਹਨ, ਜਿਤਨਾ ਚਿਰ ਜੀਵ ਦੇ ਮਨ ਦਾ ਭਰਮ ਨਹੀਂ ਤੁਟਦਾ, ਮੁਕਤ ਨਹੀਂ ਹੋ ਸਕਦਾ। ਅਤੇ ਜਿਸ ਤੇ ਸੁਆਮੀ ਦਿਆਲ ਹੁੰਦਾ ਹੈ ਉਹੋ ਹੀ ਸੰਤ ਤੇ ਭਗਤਜਨ ਹਨ। ਤਥਾ—

ਸੇ ਨਿਰਭਉ ਜਿਨ ਭਉ ਪਇਆ ॥
ਸੋ ਸੁਖੀਆ ਜਿਸੁ ਭਰਮੁ ਗਇਆ ॥
(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੧੧੯੦)

ਅਤੇ ਜਿਸ ਨੇ ਗੁਰੂ ਜੀ ਦੇ ਭੈਅ ਵਿਚ ਭਗਤੀ ਕੀਤੀ ਹੈ, ਉਸੇ ਨੇ ਇਕ ਦਿਨ ਨਿਰਭਉ ਹੋਣਾ ਹੈ ਅਤੇ ਜਿਸ ਦਾ ਭਰਮ ਨਵਿਰਤ ਹੋ ਗਿਆ, ਉਸ ਨੇ ਸਦਾ ਦਾ ਸੁੱਖ ਮਾਨਣਾ ਹੈ।

**ਸ਼ੰਕਾ** : ਭਰਮ ਦਾ ਕੀ ਸਰੂਪ ਹੈ ?

**ਉੱਤਰ** : ਪੰਜ ਪ੍ਰਕਾਰ ਦਾ ਭਰਮ ਹੈ—**ਪਹਿਲਾ**—ਕਿ ਮੈਂ ਕਰਮ ਕਰਦਾ ਹਾਂ ਤੇ ਮੈਂ ਹੀ ਭੁਗਤਦਾ ਹਾਂ। **ਦੂਜਾ** ਭਰਮ ਹੈ—ਕਿ ਮੈਂ ਜੀਵ ਹੋਰ ਹਾਂ, ਈਸ਼ਵਰ ਹੋਰ ਹੈ, ਇਹ ਭੇਦ ਭਰਮ ਹੈ। **ਤੀਜਾ** ਭਰਮ ਹੈ—ਬ੍ਰਹਮ ਸੇ ਜਗਤ ਦੀ ਸੱਤਾ ਭਿੰਨ ਜਾਨਣੀ, ਜੈਸੇ ਸੋਨੇ ਸੇ ਸੋਨੇ ਕੇ ਜ਼ੇਵਰਾਂ ਕੋ ਭਿੰਨ ਜਾਨਣਾ। **ਚੌਥਾ** ਵਿਕਾਰ ਭਰਮ ਹੈ, ਜੈਸੇ ਅੰਧੇਰਾ ਦੋਸ਼ ਕਰਕੇ ਰੱਸੀ ਵਿਚ ਪ੍ਰਣਾਮ[1] ਆ ਕੇ ਸਰਪ ਭਾਸਣਾ। **ਪੰਜਵਾਂ** ਸੰਗ ਭਰਮ ਹੈ, ਜੈਸੇ ਘੜੇ ਵਿਚ ਆਇਆ ਮਹਾਂ ਆਕਾਸ ਹੀ ਘੜਾ ਅਕਾਸ ਭਾਸਣਾ। **ਇਹ ਪੰਜ ਪ੍ਰਕਾਰ ਦਾ ਭਰਮ ਹੈ, ਔਰ ਪੰਜ ਪ੍ਰਕਾਰ ਦਾ ਭੇਦ ਭਰਮ ਹੈ, ਪਹਿਲਾ**-ਜੈਸੇ ਈਸ਼ਵਰ ਕੋ ਆਪ ਸੇ ਭਿੰਨ ਜਾਨਣਾ, **ਦੂਜਾ** ਆਪਸ ਮੇਂ ਜੀਵ ਜੀਵ ਦਾ ਭੇਦ ਪ੍ਰਤੀਤ ਹੋਣਾ, **ਤੀਜਾ** ਮਨੁੱਖ ਮਾਤਰ ਸੇ ਪਸ਼ੂ ਪੰਛੀ ਭਿੰਨ ਪ੍ਰਤੀਤਹੋਣੇ **ਚੌਥਾ**-ਪਸ਼ੂ ਪੰਛੀਓਂ ਸੇ ਜੜ-ਵਸਤੂ ਰੁੱਖ ਬ੍ਰਿਖ ਭਿੰਨ ਪ੍ਰਤੀਤ ਹੋਣੇ। **ਪੰਜਵੇਂ**-ਜੜ ਜੋਨੀਓਂ ਸੇ ਈਸ਼ਵਰ ਕੋ ਭਿੰਨ ਪ੍ਰਤੀਤ ਕਰਨਾ। ਵਾਸਤਵ ਦ੍ਰਿਸ਼ਟੀ ਸੇ ਸਾਰੇ ਭਰਮ ਭੇਦ ਉਪਾਧੀ[2] ਦੇ ਕੀਤੇ ਹਨ ਅਤੇ ਉਪਾਧੀ ਮਿਥਿਆ ਹੈ, ਔਰ ਇਸ ਕੇ ਕੀਤੇ ਭੇਦ ਭਰਮ ਵੀ ਮਿਥਿਆ ਹਨ। ਵਾਸਤਵ ਮੇਂ ਗੁਰ ਫੁਰਮਾਨ ਐਸੇ ਹੈ—

ਇਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ

---

1. ਪ੍ਰੀਵਰਤਣ-ਅਦਲਾ ਬਦਲੀ। 2. (ਅੰਤਸ਼ ਕਰਣ) ਮਨ, ਚਿਤ, ਬੁਧ, ਅਹੰਕਾਰ, ਇਹ ਆਤਮਾ ਦੀ (ਉਪਾਧੀ ਹੈ) ਵਸੀਲਾ ਹੈ। ਸੰਸਾਰ ਰਚਣ ਦਾ ਤੇ ਖੇਲ ਖੇਲਣ ਦਾ। ਜਦੋਂ ਖੇਲ ਖੇਲਣ ਤੋਂ ਉਪਰਾਮ ਹੋ ਜਾਂਦੀ ਹੈ ਤਾਂ ਇਸ ਉਪਾਧੀ ਕੋ ਆਪਣੇ ਮੇਂ ਲੱਯ ਕਰਕੇ ਆਤਮਾ ਅਫੁਰ ਹੋ ਜਾਂਦੀ ਹੈ। ਜੈਸੇ ਮਕੜੀ ਆਪਣੇ ਥੁੱਕ ਦੀ ਤਾਰ ਕੋ ਅਪਣੇ ਮੇਂ ਚੂਪ ਕੇ ਰੁੱਖ ਤੇ ਚੜ੍ਹ ਜਾਂਦੀ ਹੈ। ਇਸ ਕਰਕੇ ਉਪਾਧੀ ਮਿਥਿਆ ਹੈ।

ਹਰਿ ਰੂਪੁ ਨਦਰੀ ਆਇਆ ॥
ਗੁਰ ਪ੍ਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ
ਹਰਿ ਬਿਨ ਅਵਰ ਨਾ ਕੋਈ ॥

(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੯੨੨)

ਜਿਸ ਦਾ ਭਾਵ ਹੈ ਕਿ ਇਹ ਦਿਸਦਾ ਵਿਸ਼ਵ ਹਰੀ ਦਾ ਵੈਰਾਟ ਸਰੂਪ ਹੈ । ਇਹ ਹਰੀ ਦਾ ਦਿਸਣ ਵਾਲਾ ਸਰੂਪ ਹੈ, ਇਹ ਗੁਰੂ ਕਿਰਪਾ ਸੇ ਬੁਝਿਆ ਹੈ । ਹੁਣ ਜੋ ਵੇਖੀਦਾ ਹੈ ਸੋ ਹਰੀ ਆਤਮਾ ਹੀ ਦਿਸਦਾ ਹੈ, ਉਸ ਬਿਨਾਂ ਕੁਝ ਵੀ ਨਹੀਂ । ਜੈਸੇ ਕਿ—

ਗੁਰ ਨਾਨਕ ਕਉ ਪ੍ਰਭੁ ਦਿਖਾਇਆ, ਜਲਿ ਥਲਿ ਤ੍ਰਿਭਵਣਿ ਰੁਖੀ ॥

(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੬੧੭)

ਤਾਂ ਤੇ ਹੇ ਸਤਸੰਗੀਓ, ਇਹ ਦਿਸਦਾ ਜਗਤ ਆਤਮ ਸਮੁੰਦਰ ਹੈ । ਇਸ ਵਿਚ ਜੋ ਜੜ੍ਹ ਚੇਤੰਨ ਜੂਨੀਆਂ ਹਨ, ਇਹ ਆਤਮ ਸਮੁੰਦਰ ਵਿਚ ਬੁਲਬੁਲੇ ਸਮਝੋ । ਸੋ ਬੁਲਬੁਲੇ ਸਮੁੰਦਰ ਸੇ ਵੱਖਰੇ ਨਹੀਂ ਹੁੰਦੇ, ਪਾਣੀ ਹੀ ਹੁੰਦੇ ਹਨ । ਗੁਰ ਫੁਰਮਾਨ ਹੈ—

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥

(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੧੪੨੭)

ਅਰਥ ਸਪੱਸ਼ਟ ਹੈ ।

ਇਸ ਤਰ੍ਹਾਂ ਗੁਰਬਾਣੀ ਦੇ ਪ੍ਰਮਾਣਿਕ ਪ੍ਰਮਾਣਾਂ ਦੁਆਰਾ ਸਾਰੇ ਭੇਦਾਂ ਭਰਮਾਂ ਦੀ ਨਵਿਰਤੀ ਹੋ ਗਈ । ਇਹ ਨਿਰਣਾ ਪੂਰਨ ਤੌਰ ਤੇ ਗਿਆਨ ਕਾਂਡ ਵਿਚ ਅੱਗੇ ਜਾ ਕੇ ਕੀਤਾ ਜਾਏਗਾ । ਏਥੇ ਹਾਲੇ ਪਾਠਕ ਵੀਰ ਇਸ ਉਪਦੇਸ਼ ਦੇ ਅਧਿਕਾਰੀ ਨਹੀਂ ਬਣੇ ।

ਹੁਣ ਜਗਿਆਸੂ ਪੁੱਛਦਾ ਹੈ ਕਿ ਇਹਨਾਂ ਤਿੰਨਾਂ ਦੋਸ਼ਾਂ ਦੀ ਨਵਿਰਤੀ ਕੈਸੇ ਹੋਵੇ ?

**ਉੱਤਰ** : ਤਿੰਨਾਂ ਦੋਸ਼ਾਂ ਦੀ ਨਵਿਰਤੀ ਦੇ ਮਹਾਂਪੁਰਸ਼ਾਂ ਨੇ ਤਿੰਨ ਫਾਰਮੂਲੇ ਬਣਾਏ ਹਨ । ਸੋ ਕ੍ਰਮਵਾਰ ਨਿਰਣੇ ਕਰਦੇ ਹਾਂ । ਪਹਿਲੇ ਮਲ ਦੋਸ਼ ਲੈ ਲਉ । ਮਲ ਦੋਸ਼ ਦਾ ਉਪਾਅ ਹੈ—ਸ਼ੁਭ ਕਰਮ ਨਿਸ਼ਕਾਮ । ਜੈਸੇ ਗੁਰ ਫੁਰਮਾਨ ਹੈ—

ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ ॥
ਕਹੁ ਨਾਨਕ ਜਿਨਿ ਮਨਹੁ ਪਛਾਨਿਆਂ ਤਿਨ ਕਉ ਸਗਲੀ ਸੋਝ ਪਈ ॥

(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੮੨੨)

ਜਿਸ ਦਾ ਭਾਵ ਹੈ ਕਿ ਸੰਤਾਂ ਦੀ ਸੰਗਤ ਕਰਨੀ ਅਤੇ ਉਹਨਾਂ ਦੀ ਸੇਵਾ ਕਰਨੀ । ਆਪਣੀ ਕਲਿਆਣ ਬਾਰੇ ਪੁੱਛ-ਗਿੱਛ ਕਰਨੀ ਤੇ ਫਿਰ ਉਹਨਾਂ ਦੀ ਦੱਸੀ ਜੁਗਤ ਅਨੁਸਾਰ, ਸਤਿ, ਸੰਤੋਖ, ਦਇਆ, ਧਰਮ, ਸੁਚ, ਪਵਿੱਤਰਤਾ ਵਿਚ ਰਹਿਣਾ । ਨਾਮਦਾਨ, ਇਸ਼ਨਾਨ, ਅੰਮ੍ਰਿਤ ਵੇਲੇ ਦਾ ਜਾਗਣਾ । ਅਹਾਰ, ਵਿਹਾਰ ਤੇ ਅਚਾਰ ਸ਼ੁੱਧ, ਇਹ ਸਾਰੇ ਸ਼ੁਭ ਕਰਮ

ਕਾਮਨਾਂ ਸੇ ਰਹਿਤ ਨਿਸ਼ਕਾਮ ਕਰਨੇ ਸੇ ਮਲ ਦੋਸ਼ ਦੀ ਨਵਿਰਤੀ ਹੋ ਕੇ ਭਜਨ ਦਾ ਅਧਿਕਾਰੀ ਬਣੀਦਾ ਹੈ । ਨਿਸ਼ਕਾਮ ਸ਼ੁਭ ਕਰਮਾਂ ਦਾ ਫਲ ਅੰਤਸ਼ਕਰਣ ਦੀ ਸ਼ੁੱਧੀ ਹੈ । ਜੈਸੇ ਕੋਰੇ ਕਪੜੇ (ਪਾਨ ਸਹਿਤ) ਨੂੰ ਰੰਗ ਨਹੀਂ ਚੜ੍ਹਦਾ, ਪਹਿਲੇ ਪਾਣ ਕਢਣੀ ਜ਼ਰੂਰੀ ਹੈ, ਐਸੇ ਹੀ ਮਲੀਨ ਮਨ ਸਿਮਰਨ ਵਿਚ ਨਹੀਂ ਜੁੜਦਾ। ਇਸ ਲਈ ਸ਼ੁਭ ਤੇ ਨਿਸ਼ਕਾਮ ਕਰਮ ਕਰਕੇ ਮਨ ਸ਼ੁਧ ਕਰਨਾ ਜ਼ਰੂਰੀ ਹੈ । 'ਕਹੁ ਨਾਨਕ ਜਿਨ ਮਨਹੁ ਪਛਾਨਿਆ' ਦਾ ਅਰਥ ਗਿਆਨ ਕਾਂਡ ਹੈ । ਇਸ ਦਾ ਨਿਰਣਾ ਗਿਆਨ ਕਾਂਡ ਮੇਂ ਕੀਤਾ ਜਾਏਗਾ ।

ਗੁਰਪ੍ਰਤਾਪ ਸੂਰਜ-ਕਰਤਾ ਭਾਈ ਸੰਤੋਖ ਸਿੰਘ ਜੀ ਦਾ ਮਤ, ਪੰਨਾ 2123, ਕਿ ਗੁਰੂ ਕਿਵੇਂ ਸਿੱਖ ਕੋ ਜੁਗਤ ਸੇ ਮੁਕਤ ਕਰਾਉਂਦਾ ਹੈ—

ਦੋਹਿਰਾ ॥ ਯਸ[1] ਐਸ੍ਵਰਯ[2] ਅਰ ਲਛਮੀ[3], ਵਿਰਾਗ, ਉਦਾਰ[4], ਗਿਆਨ[5] ।
ਇਸਤਰੀ ਮੇ[6] ਹੋਇ ਭਗਵਤੀ, ਪੁਰਖ ਹੋਇ ਭਗਵਾਨ ।

ਇਹ ਛੇ ਗੁਣ ਵਿਸ਼ਨੂੰ ਦੇ ਹਨ ਤੇ ਵਿਸ਼ਨੂੰ ਦੇ ਅਵਤਾਰ ਸਤਿਗੁਰੂ ਵਿਚ ਹੁੰਦੇ ਹਨ ।

ਦੋਹਿਰਾ ॥ ਐਸੇ ਸਤਿਗੁਰ ਪਾਸ ਤੇ ਲਹਿਤ ਜੀਵ ਕਲਿਆਣ ।
ਜਸ ਦੇਖਤ ਅਧਿਕਾਰ[7] ਜਨ ਤਸ ਉਪਦੇਸ ਬਖਾਨ ।

ਚੌਪਈ ॥ ਖਟ[8] ਗੁਣ ਸਹਿਤ ਗੁਰੂ ਭਗਵਾਨ, ਯਥਾ ਬਿਸ਼ਨ ਨੇ ਮਹਦ[9] ਮਹਾਨ ।
ਯਾਤੇ ਨਿਜ ਸ਼ਕਤੀ ਤੇ ਲਖੈ, ਗੁਣ ਅਵਗੁਣ ਜਗਿਆਸੀ ਬਿਖੈ ।
ਯਥਾ ਜਰਾਹ[10] ਹੋਤ ਮਤਵੰਤਾ, ਘਾਵ ਮਝਾਰ ਬਿਕਾਰ ਲਹੰਤਾ ।
ਤੌ ਮੇਲਨ ਔਖਧ[11] ਨਹਿ ਲਾਵਹਿ, ਮੇਲੇ ਤੇ ਨਸੂਰ[12] ਰਹਿ ਜਾਵਹਿ ।
ਟੂਟਿਓ ਅਸਤੀ[13] ਆਦ ਵਿਕਾਰ, ਤਿਸ ਕੌ ਪੂਰਬ ਲੇਤ ਨਿਕਾਰ ।
ਪੁਨਹਿ ਘਾਵ[14] ਮੇਲਤ ਸੁਖ ਦੇਤ, ਕਾਰ ਜਰਾਹ ਹੋਤ ਦੁਖ ਹੇਤ ।
ਇਮ ਹਮਰੇ ਸਤਿਗੁਰ ਗੁਣਵੰਤੇ, ਸਿਖ ਨਉ ਨੀਕੀ ਬਿਧ ਪਰਖੰਤੇ ।
ਜਿਮ ਕਰ ਪਾਵਹਿ ਜਨ ਕਲਿਆਣ, ਇਮ ਉਪਦੇਸਤ ਹੈ ਹਿਤ ਠਾਨ ।
(ਕਰਮ ਕਾਂਡੀ ਕੋ ਸਿਖਿਆ)

ਜਿਨ ਕੀ ਬ੍ਰਿਤ ਦੁਖ ਸੁਖ ਮਹਿ ਕਾਰੀ, ਰਾਗ ਦ੍ਵੈਖ[15] ਕੇ ਨਿਤ ਅਨੁਸਾਰੀ ।
ਸੁਤਬਿਤ[16] ਆਦ ਪਦਾਰੰਥ ਸਾਰੇ, ਇਨਹਿਤ ਬੈਸ[17] ਬਿਤਾਇ ਬਿਚਾਰੇ ।
ਤਿਨ ਕੋ ਕਹੈ ਕਰਹੁ ਧਰਮਕਾਰ, ਸੇਵਹੁ ਸਿਖਨ ਦੇਹੁ ਅਹਾਰ ।

---

1. ਜਸ । 2. ਈਸ਼ਵਰਤਾ । 3. ਮਾਇਆ ਜਿਸਦੇ ਵੱਸ । 4. (ਉਦਾਰਤਾ) ਤਿਆਗ । 5. ਬ੍ਰਹਮ ਗਿਆਨ । 6. ਇਹ ਛੇ ਗੁਣ ਇਸਤਰੀ ਮੇਂ ਹੋਣ ਤਾਂ ਭਗਵਤੀ ਸਦਾਉਂਦੀ ਹੈ, ਪੁਰਸ਼ ਵਿਚ ਹੋਣ ਤਾਂ ਭਗਵਾਨ ਸਦਾਉਂਦਾ ਹੈ । 7. ਯੋਗਤਾ । 8. ਛੇ ਗੁਣ । 9. ਮਹਾਨਤਾ । 10. ਚੀਰ ਫਾੜ ਕਰਨ ਵਾਲਾ ਵੈਦ । 11. ਦਵਾਈ, ਮਲ੍ਹਮ । 12. ਜ਼ਖਮ ਦੇ ਅੰਦਰ ਖਰਾਬੀ । 13. ਹੱਡੀ । 14. ਜ਼ਖਮ । 15. ਮੋਹ, ਈਰਖਾ । 16. ਪੁੱਤਰ ਤੇ ਧਨ । 17. ਉਮਰ ।

ਜਥਾ ਛਕਤ ਦੇਹੁ ਛਾਦਨ[1] ਆਛੈ, ਚਾਪਹੁ[2] ਪਗ ਕਰੀਏ ਸਿਖ ਬਾਂਛੈ ।
ਮਰਦਨ[3] ਕਰ ਇਸ਼ਨਾਨ ਕਰਾਵਹੁ, ਬਸਤਰ ਪਖਾਰਹੁ[4] ਸੁਧ ਬਨਾਵਹੁ ।
ਹਾਂਕਹੁ ਪੌਨ[5] ਸਵੇਦ[6] ਜਬ ਹੋਇ, ਝਾਰਹੁ ਪਨਹੀ[7] ਪਗ ਕੋ ਧੋਇ ।
ਜੂਠੇ ਭਾਂਜਨ[8] ਮਾਂਜਨ ਕਰਹੁ, ਸੀਤਲ ਨੀਰ ਕੂਪ ਤੇ ਭਰਹੁ ।
ਰਦਧਾਵਨ[9] ਕੋ ਅਰਪਹੁ ਆਨ, ਕਰਹੁ ਰਸੋਈ ਸੁਧ ਮਹਾਨ ।
ਇਤ ਆਦਕ ਸੇਵਾ ਦਿਨ ਰਾਤ, ਸਿਖਨ ਕੀ ਕੀਜੈ ਬਹੁ ਭਾਂਤ ।
(ਉਪਾਸ਼ਕ, ਉਪਾਸ਼ਨਾਂ ਕਾਂਡ ਦੇ ਅਧਿਕਾਰੀ ਕੋ ਸਿਖਿਆ)

ਸਤਿਗੁਰ ਗਿਰਾ[10] ਸੀਖ ਨਿਤ ਪਠਹੁ, ਸਤਿਨਾਮ[11] ਕੋ ਮੁਖ ਤੇ ਰਟਹੁ ।
ਨਿਜ ਨਿਜ[12] ਧਰਮ ਰਹੁ ਸਾਵਧਾਨ, ਬਡੀ ਰਾਤ ਤੇ ਕਰਿ ਇਸਨਾਨ ।
ਛੁਧਤ[13] ਕਿ ਨਗਨ ਬਿਨਾ ਧਨ ਹੋਇ, ਦੇਹੁ ਛਾਦਨ ਭੋਜਨ ਤਿਨ ਜੋਇ ।
ਦੇਖ ਦੁਖੀ ਕੋ ਦਯਾ ਉਪਾਵਹੁ, ਯਥਾ ਛਕਤ[14] ਤਿਸ ਕਸ਼ਟ ਮਿਟਾਵਹੁ ।
ਸਚ ਬੋਲਹੁ ਸੁਖ ਹੋਤ ਘਨੇਰਾ, ਤਜਹੁ ਕੂੜ ਦੁਖ ਦਾਇ ਬਡੇਰਾ ।
ਪਰ ਸੁਖ ਦੇਖ ਉਰ ਤਪਤੋ ਨਾਹੀ, ਪਾਪ ਬਿਅਰਥ ਹੋਤ ਸਿਰ ਤਾਹੀ ।
ਇਕ ਤੋ ਰਿਦਾ ਤਪੈ ਦੁਖ ਪਾਵੈ, ਪਿਖਹੁ ਭਲੇ ਕਿਛ ਹਾਥ ਨ ਆਵੈ ।
ਪੁਨ ਪ੍ਰਮੇਸ਼ਰ ਕੋਪ ਕਰੰਤਾ, ਮੋਹਿ ਦੀਓ ਪਿਖ ਏਹੁ ਜਰੰਤਾ[15] ।

ਜੋ ਉਪ ਮਹਾਂ ਕਵੀ ਭਾਈ ਸੰਤੋਖ ਸਿੰਘ ਨੇ ਕਰਮ ਕਾਂਡੀ ਕੋ ਸਿਖਸ਼ਾ ਦਿੱਤੀ ਹੈ, (ਗੁਰਬਾਣੀ ਦਾ ਵੀ ਆਸ਼ਾ ਇਹੋ ਹੈ) । ਯਥਾ—

ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨ ਭਇਆ ਤਹ ਕਰਮਹ ਨਾਸੁ ॥
(ਸ੍ਰੀ ਆਦਿ ਗ੍ਰੰਥ, ਪੰਨਾ ੧੧੬੭)

ਰਵਿਦਾਸ ਭਗਤ ਜੀ ਫੁਰਮਾਉਂਦੇ ਹਨ ਕਿ ਜੈਸੇ ਫਲ ਦੀ ਪੈਦਾਇਸ਼ ਵਾਸਤੇ ਬਨਸਪਤੀ ਮੌਲਦੀ, ਹਰੇ ਪੱਤੇ ਤੇ ਫੂਲ ਬਣਦੇ ਹਨ, ਜਿਸ ਵੇਲੇ ਫੂਲ ਦੇ ਪਿੱਛੇ ਫਲ ਬਣਨਾ ਸ਼ੁਰੂ ਹੋ ਜਾਂਦਾ ਹੈ ਤਾਂ ਫੁੱਲ ਕਿਰ ਜਾਂਦਾ ਹੈ ਇਹ ਦ੍ਰਿਸ਼ਟਾਂਤ ਦੇਂਦੇ ਹਨ, ਦਾਰਸਟਾਤ ਕੋ ਸਿੱਧ ਕਰਨ ਵਾਸਤੇ ਹੁਣ ਦਾਰਸਟਾਂਤ ਕਹਿੰਦੇ ਹਨ, ਤੈਸੇ ਹੀ ਗਿਆਨ ਦੀ ਪ੍ਰਾਪਤੀ ਵਾਸਤੇ ਪਹਿਲਾਂ ਸ਼ੁਭ ਤੇ ਨਿਸ਼ਕਾਮ ਕਰਮ ਕਰਕੇ ਮਨ ਸ਼ੁੱਧ ਕਰਨਾ ਹੈ ਤਾਂ ਹੀ ਮਨ ਸਿਮਰਨ ਵਿਚ ਜੁੜੇਗਾ । ਫਿਰ ਗੁਰੂ ਦੀ ਸਹਾਇਤਾ, ਤੇ ਸਿੱਖ ਦੇ ਜਤਨ ਕਰਨ ਤੇ ਮਨ ਸ਼ਾਂਤ ਇਕਾਗਰ ਹੋਵੇਗਾ ਤੇ ਇਕਾਗਰ ਹੋਇਆ ਮਨ ਅੰਤਰਮੁਖੀ ਬਿਰਤੀ ਸਰੂਪ ਹੋ ਕੇ ਆਪਣੇ ਕਾਰਣ ਸਰੂਪ

---

1. ਬਸਤਰ । 2. ਮੁਠੀ ਚਾਪੀ । 3. ਮਾਲਸ਼ । 4. ਧੋਵਹੁ । 5. ਪੱਖਾ ਝੱਲੋ । 6. ਗਰਮੀ, ਮੁੜ੍ਹਕਾ । 7. ਜੁੱਤੀ । 8. ਭਾਂਡੇ । 9. ਦਾਤਣ । 10. ਬਾਣੀ ਪੜ੍ਹੋ । 11. ਵਾਹਿਗੁਰੂ । 12. ਆਪੋ ਆਪਣੇ ਧਰਮ । 13. ਭੁਖਾ ਨੰਗਾ । 14. ਜਿੰਨੀ ਕੁ ਸ਼ਕਤੀ ਹੋਵੇ । 15. ਸੜਦਾ ।

ਆਤਮਾਂ ਕੋ ਖੋਜੇਗਾ ।

ਗੁਰ ਫੁਰਮਾਨ ਹੈ—

ਸਚੁ ਤਾਂ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥

(ਮਹਲਾ ੧, ਸ੍ਰੀ ਆਦਿ ਗ੍ਰੰਥ, ਪੰਨਾ ੪੬੮)

ਭਾਵ ਹੈ ਕਿ ਪ੍ਰਮੇਸ਼ਰ ਕੋ ਤਾਂ ਹੀ ਜਾਣਿਆ ਜਾਂਦਾ ਹੈ ਜੇ ਹਿਰਦਾ, ਮਨ ਸਚਾ ਸੁੱਚਾ ਹੋਵੇ ।

ਕੂੜ ਕੀ ਮਲ ਉਤਰੈ ਤਨ ਕਰੇ ਹਛਾ ਧੋਇ ॥

ਤਨ (ਸੂਖਮ ਸਰੀਰ) ਮਨ ਵਿਚੋਂ ਮਲ ਦੋਸ਼ ਦੀ ਨਵਿਰਤੀ ਹੋਵੇ, ਅਸਥੂਲ ਸਰੀਰ ਵੀ ਪਵਿੱਤਰ ਰੱਖੇ ।

ਸਚੁ ਤਾਂ ਪਰੁ ਜਾਣੀਐ ਜਾਂ ਸਚਿ ਧਰੇ ਪਿਆਰ ॥

ਸਾਚ ਕਹਉ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਅਉ ਤਿਨ ਹੀ ਪ੍ਰਭ ਪਾਇਅਉ ॥ ਦਾ ਹੀ ਭਾਵ ਹੈ ।

ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰ ॥

ਸੱਚੇ ਕੋ ਤਾਂ ਹੀ ਜਾਣੀਏ, ਜੇ ਸਚੇ ਦੀ ਮਨ ਵਿਚ ਸ਼ਰਧਾ ਭਾਵਨਾ, ਪ੍ਰੇਮ-ਪਿਆਰ ਧਾਰਨ ਕਰੀਏ ਤੇ ਪ੍ਰਭੂ ਦੀ ਕਥਾ ਵਾਰਤਾ ਸੁਣ ਕੇ ਮਨ ਕੋ (ਰਹਸੀਐ) ਖੁਸ਼ੀਆਂ ਚੜ੍ਹਨ ਤਾਂ ਮੁਕਤੀ ਦਾ ਦੁਆਰ ਜੋ (ਗਿਆਨ) ਹੈ ਸੋ ਪ੍ਰਾਪਤ ਹੋਵੇ ।

ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥

ਸੱਚੇ ਕੋ ਤਾਂ ਹੀ ਜਾਣੀਏ, ਜੇ ਜੀਵ ਪਹਿਲੇ ਜੁਗਤੀ ਜਾਣੇ ਗੁਰੂ ਜੀ ਪਾਸੋਂ, ਕੀ ਜੁਗਤ ? ਧਰਤੀ ਰੂਪੀ ਕਾਇਆ ਕੋ ਸੋਧੇ, ਭਾਵ ਮਲ ਵਸ਼ੇਪ ਦੋਸ਼ਾਂ ਕੋ ਸੇਵਾ ਸਿਮਰਨ ਸੇ ਨਵਿਰਤ ਕਰੇ ਰਿਫ । ਫਿਰ (ਨਿਧਿਆਸਨ) ਹਿਰਦੇ ਮੇਂ ਅੰਤਰ-ਮੁਖੀ ਬਿਰਤੀ ਰੂਪੀ ਪੋਰ ਸੇ ਆਤਮ ਚਿੰਤ ਬੀਜ ਬੀਜੇ ।

ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥

ਸੱਚੇ ਕੋ ਤਾਂ ਹੀ ਜਾਣੀਏ, ਜੇ ਗੁਰਾਂ ਪਾਸੋਂ ਸੱਚੇ ਦੇ ਜਾਨਣ ਦੀ ਸਿੱਖਿਆ ਲੈ ਕੇ ਕਮਾਈਏ, ਜੀਅ ਦਇਆ ਦਾਨ ਪੁੰਨ ਵੀ ਯਥਾ ਸ਼ਕਤ ਕਰੀਏ ।

ਸਚੁ ਤਾ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸ ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥

ਭਾਵ ਹੈ ਕਿ (ਆਤਮ) ਆਪਣੇ ਵਾਸਤਵ ਸਰੂਪ ਸਰੋਵਰ ਮੇਂ ਜੇ ਮਨ ਨੇ (ਅਸ਼ਨਾਨ) ਚੁੱਭੀ ਲਾ ਲਈ ਹੈ, ਗੁਰੂ ਤੋਂ ਪੁੱਛ ਕੇ, ਜੁਗਤ ਸਿੱਖ ਕੇ ਮਨ ਨੇ ਆਪਣੇ ਕਾਰਣ ਸਰੂਪ

ਆਤਮਾਂ ਮੇਂ ਇਸਥਿਤੀ ਪਾ ਲਈ ਹੈ ਤਾਂ ਸਮਝੋ ਕਿ ਸੱਚ ਸਰੂਪ ਕੋ ਜਾਣ ਲਿਆ ਹੈ ।

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥

ਸਭਨਾਂ ਦੇ ਮਨਾਂ ਦੇ ਰੋਗਾਂ ਦਾ ਸੱਚ ਹੀ ਦਾਰੂ ਹੈ, ਪਰ ਪਹਿਲਾਂ ਸੇਵਾ (ਸ਼ੁਭ ਕਰਮ) ਜਪ-ਤਪ ਰੂਪੀ ਜੁਲਾਬ ਲੈ ਕੇ ਅੰਦਰ ਦੀ ਮਲ ਵਸ਼ੇਪ ਧੋ ਕੇ ਨਵਿਰਤ ਕਰੇ ।

ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥

ਫਿਰ ਜਿਨ੍ਹਾਂ ਆਤਮ-ਗਿਆਨੀਆਂ ਕੋ ਸੱਚ ਦੀ ਪ੍ਰਾਪਤੀ ਹੋਈ ਹੋਈ ਹੈ, ਉਹਨਾਂ ਪਾਸ ਬੇਨਤੀ ਕਰਕੇ (ਸਚੁ) ਆਤਮ ਗਿਆਨ ਦੀ ਪ੍ਰਾਪਤੀ ਦਾ (ਦਾਰੂ ਲੈ ਕੇ) ਆਤਮ ਪ੍ਰਾਪਤੀ ਦੀ ਜੁਗਤ ਅੰਦਰਮੁਖੀ ਖੋਜ ਸੇ ਪ੍ਰਵਾਹ ਬਿਰਤੀ ਕੋ ਆਤਮ ਸਰੂਪ ਮੇਂ ਲਯ ਕਰੇ, ਤਾਂ ਜਨਮ ਜਨਮਾਂਤ੍ਰਾਂ ਦੇ (ਰੋਗ) ਪਾਪਾਂ ਦਾ ਖਯ ਹੋ ਜਾਂਦਾ ਹੈ । ਯਥਾ—

ਸਰਬ ਰੋਗ ਕਾ ਅਉਖਧੁ ਨਾਮ ॥

(ਸ੍ਰੀ ਆਦਿ ਗ੍ਰੰਥ, ਪੰਨਾ ੨੭੪)

ਭਾਵ ਸਾਰੇ ਰੋਗਾਂ ਦਾ (ਅਉਖਧੁ) ਦਾਰੂ (ਨਾਮ) ਆਤਮ ਸਪਰਸ਼ ਹੈ ।

# ਉਪਾਸਨਾ ਕਾਂਡ

ਹੁਣ ਸਿੱਖ ਪੁੱਛਦਾ ਹੈ ਕਿ ਪਿੱਛੇ ਕਹੇ ਸ਼ੁਭ ਤੇ ਨਿਸ਼ਕਾਮ ਕਰਮ ਸੇ ਮਲ-ਦੋਸ਼ ਦੀ ਨਵਿਰਤੀ ਤਾਂ ਹੋ ਗਈ, ਹੁਣ ਵਿਕਸ਼ੇਪ, ਚੰਚਲਤਾ ਦੋਸ਼ ਦਾ ਉਪਾਅ ਦੱਸਣ ਦੀ ਵੀ ਕਿਰਪਾ ਕਰੋ।

**ਉੱਤਰ**—ਵਿਕਸ਼ੇਪ ਦੋਸ਼ ਦਾ ਉਪਾਅ ਹੈ—ਗੁਰੂ ਮੰਤਰ ਚੁਅਖਰੇ ਦਾ ਜਾਪ। ਗੁਰ-ਫੁਰਮਾਨ ਹੈ—

> ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
> ਉਦਮੁ ਕਰੇ ਭਲਕੇ ਪ੍ਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
> ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,
> ਸਭਿ ਕਿਲਵਿਖ[1] ਪਾਪ ਦੋਖ ਲਹਿ ਜਾਵੈ ॥
> ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
> ਬਹਿੰਦਿਆ ਉਠਦਿਆ ਹਰਿ ਨਾਮ ਧਿਆਵੈ ॥

(ਸ੍ਰੀ ਆਦਿ ਗ੍ਰੰਥ, ਪੰਨਾ ੩੦੫)

ਇਸ ਗੁਰ ਫੁਰਮਾਨ ਅਨੁਸਾਰ, (ਭਲਕੇ) ਰੋਜ਼ਾਨਾ (ਅੰਮ੍ਰਿਤ ਵੇਲੇ) ਉਠ ਕੇ ਗੁਰੂ ਦੇ ਦਿਤੇ ਚੁਅਖਰੇ ਮੰਤਰ ਦਾ ਜਾਪ ਜਪੇ।

**ਸਵਾਲ**—ਕਿਵੇਂ ਜਪੇ ?

**ਉੱਤਰ**—ਚਾਰ ਘੜੀ ਰਾਤ ਰਹਿੰਦੀ ਕੋ ਅੰਮ੍ਰਿਤ ਵੇਲਾ ਕਿਹਾ ਹੈ ਸ਼ਾਸਤ੍ਰ ਵਿਚ। ਅੰਮ੍ਰਿਤ ਵੇਲੇ ਉੱਠ ਕੇ ਜਲ ਦਾ ਗੜਵਾ ਲੈ ਕੇ ਜੰਗਲ ਜਾਵੇ। ਜੇ ਕਬਜ਼ ਰਹਿੰਦੀ ਹੋਵੇ ਤੇ ਜਲ ਛਕ ਕੇ ਜਾਵੇ। ਜੰਗਲ ਉਸ ਵੇਲੇ ਨਾ ਵੀ ਆਉਂਦਾ ਹੋਵੇ ਤਾਂ ਰੋਜ਼ਾਨਾ ਜਾਣ ਨਾਲ ਆਦਤ ਬਣ ਜਾਵੇਗੀ ਤੇ ਜੰਗਲ ਆਉਣ ਲੱਗ ਜਾਵੇਗਾ। ਫਿਰ ਦਾਤਣ ਕਰਕੇ ਠੰਢੇ ਜਲ

---

1. ਬ੍ਰਾਹਮਣ-ਹੱਤਿਆ, ਗਊ-ਹੱਤਿਆ, ਕੰਨਿਆ-ਹੱਤਿਆ, ਅਨਚਾਰੀ ਕਾ (ਧਾਨ ਖਾਣ ਵਾਲਾ) ਅੰਨ ਖਾਣ ਵਾਲਾ, ਇਹਨਾਂ ਚੌਹਾਂ ਕੋ ਕਿਲਵਿਖ ਪਾਪ ਕਿਹਾ ਜਾਂਦਾ ਹੈ।

ਨਾਲ ਇਸ਼ਨਾਨ ਕਰੇ। ਬਹੁਤ ਲਾਹੇਵੰਦ ਹੈ। ਪਰ ਜੇ ਸਿਹਤ ਕਮਜ਼ੋਰ ਜਾਂ ਬਿਰਧ ਹੋਵੇ ਤਾਂ ਗਰਮ ਜਲ ਨਾਲ ਇਸ਼ਨਾਨ ਕਰ ਲਵੇ। ਫਿਰ ਅਰਦਾਸ ਕਰਕੇ ਇਹ ਮੰਗ ਮੰਗੇ ਕਿ ਹੇ ਮੇਰੇ ਸਤਿਗੁਰੂ ! ਮਨ ਕੋ ਇਕਾਗਰ ਕਰਨ ਵਿਚ ਸਹਾਇਤਾ ਕਰੋ। ਹੋਰ ਕੋਈ ਮੰਗ ਨਾ ਮੰਗੇ, ਕਿਉਂਕਿ ਇਹੋ ਮੰਗ ਸਭ ਸੇ ਲਾਹੇਵੰਦ ਹੈ। ਹੋਰ ਸਭ ਮੰਗਾਂ ਫਸਾਉਣ ਵਾਲੀਆਂ ਹਨ। ਸਿਰਫ ਇਹੋ ਮੰਗ ਜਨਮ-ਮਰਨ ਦੇ ਬੰਧਨਾਂ ਸੇ ਮੁਕਤ ਕਰਾ ਕੇ ਸਦਾ ਦੇ ਸੁੱਖ ਪ੍ਰਾਪਤੀ ਕਰਾਉਣ ਵਾਲੀ ਹੈ, ਕਿਉਂਕਿ ਗੁਰ ਫੁਰਮਾਨ ਹੈ—

ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥

(ਸ੍ਰੀ ਆਦਿ ਗ੍ਰੰਥ, ਪੰਨਾ ੨੯੮)

ਤਥਾ— ਆਈ ਪੰਥੀ ਸਗਲ ਜਮਾਤੀ ਮਨ ਜੀਤੈ ਜਗ ਜੀਤ ॥

(ਜਪੁ ਸਾਹਿਬ)

ਅਰਥ ਸਪੱਸ਼ਟ ਹੈ, ਸੰਖੇਪ ਸੇ ਕਰਦਾ ਹਾਂ—

ਜੇ ਸਤਿਗੁਰ ਦੀ ਪੂਰਨ ਕਿਰਪਾ ਹੋਵੇ ਤਾਂ ਮਨ ਵੱਸ ਆਉਂਦਾ ਹੈ। ਦੂਸਰੇ ਪ੍ਰਮਾਣ ਦਾ ਅਰਥ—ਸਿਧਾਂ ਵਿਚ (ਆਈ ਪੰਥੀਆਂ)[1] ਕੋ ਸਰੇਸ਼ਟ ਮੰਨਿਆ ਗਿਆ ਹੈ। ਗੁਰੂ ਜੀ ਨੇ ਕਿਹਾ—ਸਾਡੇ ਮਤ ਵਿਚ ਜੋ ਦਾਸਾਨ ਦਾਸ ਹੋ ਕੇ ਰਹੇ ਸੋ ਆਈ ਪੰਥੀ ਹੈ। ਸਗਲ ਜਮਾਤੀ —ਸਾਰੀਆਂ ਸ਼ਰੇਣੀਆਂ ਦਾ ਸੇਵਕ ਭਾਈ ਕਨ੍ਹਈਏ ਵਾਂਗਰ, ਜੋ ਸਭ ਮੇਂ ਆਪ ਕੋ ਦੇਖੇ ਸੋਈ ਮਨ ਕੋ ਜਿਤ ਸਕਦਾ ਹੈ।

**ਸ਼ੰਕਾ** : ਮਨ ਕੋ ਜਿਤਨੇ ਸੇ ਸਭ ਕੋ ਕਿਵੇਂ ਜਿਤਿਆ ਜਾਂਦਾ ਹੈ ?

**ਉੱਤਰ** : ਜੈਸੇ ਪੈਰੀਂ ਜੋੜਾ ਪਾਨੇ ਸੇ ਸਾਰੇ ਜਗ ਦੇ ਕੰਡੇ ਸਮੇਟੇ ਜਾਂਦੇ ਹਨ, ਜਿਸ ਨੇ ਆਪਣੇ ਮਨ ਕੋ ਜਿਤ ਲਿਆ, ਉਸ ਕੇ ਅੰਦਰੋਂ ਆਤਮ-ਜੋਤ ਪ੍ਰਕਾਸ਼ ਹੋ ਕੇ ਸਾਰੇ ਫੈਲ ਜਾਂਦੀ ਹੈ ਤੇ ਸਾਰੇ ਬ੍ਰਹਮ ਹੀ ਬ੍ਰਹਮ ਭਾਸਦਾ ਹੈ, ਜੈਸੇ ਸੂਰਜ ਪ੍ਰਕਾਸ਼ ਹੋਣੇ ਸੇ ਸਾਰੇ ਪ੍ਰਕਾਸ਼ ਹੀ ਪ੍ਰਕਾਸ਼ ਹੋ ਜਾਂਦਾ ਹੈ। ਗੁਰ ਫੁਰਮਾਨ ਹੈ—

ਆਤਮ ਜੋਤਿ ਭਈ ਪਰਫੁਲਿਤ[2] ਪੁਰਖੁ ਨਿਰੰਜਨ[3] ਦੇਖਿਆ ਹਜ਼ੂਰ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੧੯੮)

ਤਥਾ— ਹਰਿ ਆਤਮ[4] ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥

(ਸ੍ਰੀ ਆਦਿ ਗ੍ਰੰਥ, ਪੰਨਾ ੭੭੪)

ਹੁਣ ਜਗਿਆਸੂ ਪੁੱਛਦਾ ਹੈ ਕਿ ਮਨ ਦੀਆਂ ਵਾਸ਼ਨਾਵਾਂ ਰੋਕਣੀਆਂ ਤਾਂ ਬਹੁਤ ਹੀ ਕਠਿਨ ਹਨ। ਇਹਨਾਂ ਨੂੰ ਰੋਕਣ ਦੀ ਵੀ ਕੋਈ ਜੁਗਤ ਦੱਸੋ।

**ਉੱਤਰ** : ਇਹ ਸਵਾਲ ਆਪ ਕਾ ਅਤੀ ਮਹੱਤਵਪੂਰਣ ਹੈ, ਕਿਉਂਕਿ ਪਹਾੜ ਕੋ

---

1. ਸਿੱਧਾਂ ਵਿਚ ਇਕ (ਆਈ ਪੰਥ) ਜਿਸ ਕੋ ਸਰੇਸ਼ਟ ਮੰਨਿਆ ਗਿਆ ਹੈ। 2. ਪ੍ਰਕਾਸ਼-ਵਾਨ ਹੋਈ। 3. ਮਾਇਆ ਤੋਂ ਰਹਿਤ। 4. ਹਰੀ ਨੇ ਆਪਣਾ ਆਪ ਪਸਾਰਿਆ ਹੈ।

ਚੂਰਣ ਕੀਤਾ ਜਾ ਸਕਦਾ ਹੈ। ਸਰੀਰ ਕੋ ਅਗਨ-ਭੇਟਾ ਕਰ ਸਕੀਦਾ ਹੈ। ਚੰਦ੍ਰਮਾ ਤੇ ਸਾਇੰਸਦਾਨ ਪਹੁੰਚ ਗਿਆ ਹੈ, ਪਰ ਮਨ ਦੀਆਂ ਵਾਸ਼ਨਾਂ, ਉਹ ਵੀ ਨਹੀਂ ਰੋਕ ਸਕਿਆ।

ਸੁਆਮੀ ਹਰਦੇਵ ਸਿੰਘ ਜੀ ਬ੍ਰਹਮਨਿਸ਼ਟ, ਕਰਤੇ 'ਸ੍ਰੀ ਨਾਰਾਇਣ ਹਰੀ ਉਪਦੇਸ਼', ਦੇ ਸਫੇ ੬੧੯ ਪਰ ਮਨ ਦੀ ਅਵਸਥਾ ਪਰ ਫਰਮਾਉਂਦੇ ਹਨ—

ਅੰਤਰ ਅੱਛਤ ਹੈ, ਦੇਸਾਂਤਰ ਗੌਣ ਕਰੇ,
ਪਾਛੇ ਪਰੇ ਪਹੁੰਚੇ ਨ ਪਾਇਕ ਜੌ ਧਾਵਈ।
ਪਹੁੰਚੇ ਨ ਰਥ, ਪਹੁੰਚੇ ਨ ਗਜਰਾਜ ਬਾਜ,
ਪਹੁੰਚੇ ਨ ਖਗ ਮ੍ਰਿਗ, ਫਾਂਦਤ ਉਡਾਵਈ।
ਪਹੁੰਚੇ ਨਾ ਪਵਨਗਨ, ਤ੍ਰਿਭਵਣ ਪਤੀ,
ਅਰਧ ਉਰਧ ਅੰਤਰ ਯੂੰ ਹੋਇ ਨਾ ਪਾਵਈ।
ਪੰਚ ਦੂਤ ਭੂਤ ਲਗ ਅਧਮ ਅਸਾਧ ਮਨ,
ਗਹੇ ਗੁਰ ਗਿਆਨ ਸਾਧ ਸੰਗ ਵਸ ਆਵਦੀ।

**ਭਾਵ ਅਰਥ** : ਮਨ ਦੀ ਅਵਸਥਾ ਵੱਡੀ ਚੰਚਲ ਹੈ। ਹੁਣ ਦੇਖੋ ਤੇ ਅੰਦਰ ਹੈ, ਤੇ ਉਸੇ ਪਲ ਦੇਸ ਦੇਸ਼ਾਂਤਰ ਦਾ ਗੌਣ-ਭੌਣ ਕਰਦਾ ਹੈ। ਜੇ ਕੋਈ ਪਿਛੇ ਪੌ ਕੇ ਇਸ ਨੂੰ ਪਹੁੰਚਣਾ ਚਾਹੇ ਤਾਂ ਪੈਦਲ ਜਾ ਕੇ ਤਾਂ ਕੀ, ਰਥ ਸਵਾਰ, ਹਾਥੀ ਘੋੜੇ ਦਾ ਸਵਾਰ, ਉਡਦਾ ਬਾਜ ਤੇ ਫਾਂਧਕੀ ਦਾ ਨਸਾਇਆ ਮ੍ਰਿਗ ਵੀ ਨਹੀਂ ਪਹੁੰਚ ਸਕਦਾ। ਨਾ ਇਸ ਨੂੰ ਤੇਜ਼ ਚੱਲਦੀ ਪੌਣ, ਨਾ ਤਿੰਨਾਂ ਲੋਕਾਂ ਦਾ ਪਤੀ ਹੇਠੋਂ ਪਤਾਲ 'ਚੋਂ, ਨਾ ਆਕਾਸ਼ 'ਚੋਂ, ਨਾ ਆਪਣੇ ਅੰਦਰੋਂ, ਇਸ ਮਨ ਨੂੰ ਪਕੜ ਸਕਦਾ ਹੈ। ਕਿਉਂਕਿ ਪੰਜ ਦੂਤਾਂ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ—ਭੂਤਾਂ ਵਾਲਾ ਨੀਚ ਅਸਾਧ ਮਨ ਹੈ, ਪ੍ਰੰਤੂ ਇਸ ਦੇ ਪਕੜਨ ਦਾ ਉਪਾਅ ਗੁਰੂ ਤੋਂ ਪ੍ਰਾਪਤ ਹੋਇਆ ਗਿਆਨ ਅਤੇ ਸਾਧ ਦੀ ਸੰਗਤ ਹੈ। ਗੁਰੂ ਜੀ ਵੀ ਇਹੋ ਰਾਇ ਦਿੰਦੇ ਹਨ, ਯਥਾ—

ਗੁਰਮੁਖਿ ਕਰਣੀ ਕਾਰ ਕਮਾਵੈ, ਤਾਂ ਇਸੁ ਮਨ ਕੀ ਸੋਝੀ ਪਾਵੈ ॥
ਮਨ ਮੈ ਮਤੁ ਮੈਗਲ ਮਿਕਦਾਰਾ, ਗੁਰ ਅੰਕਸੁ ਮਾਰਿ ਜੀਵਾਲਨਹਾਰਾ ॥
ਮਨੁ ਅਸਾਧੁ ਸਾਧੈ ਜਨੁ ਕੋਈ, ਅਚਰ ਚਰੈ ਤਾਂ ਨਿਰਮਲ ਹੋਈ ॥
ਗੁਰਮੁਖਿ ਇਹੁ ਮਨੁ ਲਇਆ ਸਵਾਰ, ਹਉਮੈ ਵਿਚਹੁ ਤਜੇ ਵਿਕਾਰ ॥
(ਸ੍ਰੀ ਆਦਿ ਗ੍ਰੰਥ, ਪੰਨਾ ੬੬੫)

**ਅਰਥ** : ਜਦੋਂ ਇਹ ਜੀਵ ਸਤਿਗੁਰ ਦੀ ਮਤ ਅਨੁਸਾਰ ਅਭਿਆਸ ਕਰਦਾ ਹੈ ਤਾਂ ਇਸ ਨੂੰ ਮਨ ਤੇ ਕਾਬੂ ਪਾਉਣ ਦੀ ਸੋਝੀ ਆ ਜਾਂਦੀ ਹੈ। ਕਿਉਂਕਿ ਮਨ ਦੀ ਮੱਤ ਮਸਤ ਹਾਥੀ ਵਾਲੀ ਹੈ ਅਤੇ ਜੈਸੇ ਮਸਤ ਹਾਥੀ ਕੁੰਡੇ ਸੇ ਕਾਬੂ ਆ ਜਾਂਦਾ ਹੈ, ਐਸੇ ਹੀ ਵਿਸ਼ੇ-ਵਿਕਾਰਾਂ ਦੀ ਮਸਤੀ ਵਿਚ ਵਿਗੜੇ ਹੋਏ ਮਨ ਕੋ ਗੁਰਮਤ ਦੇ ਗਿਆਨ-ਰੂਪੀ ਕੁੰਡੇ ਸੇ ਮਾਰ ਕੇ ਫਿਰ ਜੀਵਾਇਆ ਜਾਂਦਾ ਹੈ।

**ਸ਼ੰਕਾ** : ਮਾਰ ਕੇ ਜੀਵਾਇਆ ਕੈਸੇ ਜਾਂਦਾ ਹੈ ?

ਇਸ ਦਾ ਨਿਰਣਾ 'ਗਿਆਨ ਕਾਂਡ' ਮੇਂ ਕੀਤਾ ਜਾਏਗਾ । ਗੁਰੂ ਜੀ ਕਹਿੰਦੇ ਹਨ— ਮਨ ਅਜਾਧ ਹੈ, ਇਸ ਨੂੰ ਕੋਈ ਵਿਰਲਾ ਹੀ ਜਨ ਸਾਧ ਸਕਦਾ ਹੈ, ਗੁਰੂ ਦੀ ਸਹਾਇਤਾ ਸੇ । ਜੋ ਇਸ ਅਚਰ ਮਨ ਕੋ ਚਰ ਜਾਵੇ, ਭਾਵ-ਆਤਮ-ਸਰੂਪ ਮੇਂ ਲਯ ਕਰ ਦੇਵੇ ਤਾਂ ਮਨ ਨਿਰਮਲ ਹੋ ਜਾਂਦਾ ਹੈ । ਕਿਉਂਕਿ ਗੁਰੂ ਕੀ ਕਿਰਪਾ ਸੇ ਹਉਮੈ ਦੇ ਵਿਕਾਰਾਂ ਦਾ ਨਾਸ ਹੋ ਜਾਂਦਾ ਹੈ, ਫਿਰ ਆਪਣਾ ਜਤਨ ਕਰਨਾ ਵੀ ਜ਼ਰੂਰੀ ਹੈ, ਸਹਾਇਤਾ ਗੁਰੂ ਜੀ ਨੇ ਕਰਨੀ ਹੈ ਔਰ ਲੜਨਾ ਮਨ ਨਾਲ ਆਪ ਹੀ ਹੈ । ਜਦੋਂ ਭਗਵਾਨ ਕ੍ਰਿਸ਼ਨ ਜੀ ਦਾ ਜਰਾਸੰਧ ਸੇ ਯੁਧ ਲੱਗਾ ਹੋਇਆ ਸੀ ਤਾਂ ਭਗਵਾਨ ਜੀ ਨੇ ਸੋਚਿਆ ਕਿ ਜੰਗ ਵਿਚ ਬਹੁਤ ਜੀਆਂ ਕਾ ਘਾਤ ਹੋ ਰਿਹਾ ਹੈ । ਹੋਵੇ ਕਿਉਂ ਨਾ ਕਿ ਦੁਸ਼ਟ ਜਰਾਸੰਧ ਦਾ ਇਕੱਲੇ ਭੀਮਸੈਨ ਪਾਸੋਂ ਹੀ ਖਾਤਮਾ ਕਰਾਇਆ ਜਾਵੇ, ਤਾਂ ਭਗਵਾਨ ਜੀ ਨੇ ਅਰਜਨ ਔਰ ਭੀਮ ਕੋ ਸਾਥ ਲਿਆ ਅਤੇ ਬ੍ਰਹਮ-ਚਾਰੀਆਂ ਦਾ ਰੂਪ ਧਾਰ ਕੇ ਮਗਧ ਦੇਸ਼ ਜਰਾਸੰਧ ਦੇ ਘਰ ਗਏ ਅਤੇ ਜੰਗ ਵਾਸਤੇ ਲਲਕਾਰਿਆ, ਅਤੇ ਕਿਹਾ ਕਿ ਫੌਜਾਂ ਦਾ ਘਾਤ ਨਾ ਕਰਵਾਈਏ । ਚੁਣੌਤੀ ਤੇਰੇ ਉਪਰ ਰਹੀ, ਸਾਡੇ ਤਿੰਨਾਂ ਵਿਚੋਂ ਜਿਸ ਨਾਲ ਮਰਜ਼ੀ ਲੜ ਲੈ । ਜੇ ਸਾਡਾ ਜਵਾਨ ਹਾਰ ਜਾਏ ਤਾਂ ਸਾਡੀ ਹਾਰ, ਜੇ ਤੂੰ ਹਾਰ ਜਾਏਂ ਤਾਂ ਤੇਰੀ ਹਾਰ ਮੰਨੀ ਜਾਏਗੀ । ਤਾਂ ਜਰਾਸੰਧ ਨੇ ਕਿਹਾ ਕਿ ਤੂੰ ਤੇ ਅਰਜਨ ਕਮਜ਼ੋਰ ਜਿਹੇ ਦਿਸਦੇ ਹੋ । ਭੀਮ ਨੂੰ ਕਿਹਾ ਕਿ ਇਹ ਵਾਹਵਾ ਸੁਬਲ ਹੈ, ਇਸ ਨਾਲ ਮੈਂ ਲੜਦਾ ਵੀ ਸੋਹਣਾ ਲੱਗਾਂਗਾ । ਜਿਸ ਵੇਲੇ ਮੈਦਾਨ ਵਿਚ ਨਿਕਲ ਕੇ ਦਸਤਪੰਜਾ ਲਿਆ ਤਾਂ ਐਸਾ ਹੱਥ ਘੁੱਟਿਆ ਕਿ ਭੀਮ ਦੀ ਜਾਨ ਕਕਜ ਕਰ ਲਈ, ਤਾਂ ਭੀਮ ਨੇ ਭਗਵਾਨ ਵੱਲ ਤੱਕਿਆ ਕਿ ਅੱਜ ਮਰਵਾਊ ਏਂ ? ਤਾਂ ਭਗਵਾਨ ਨੇ ਦ੍ਰਿਸ਼ਟੀ ਦੁਆਰਾ ਕੁਛ ਸ਼ਕਤੀ ਬਖਸ਼ ਦਿੱਤੀ, ਜਿਸ ਨਾਲ ਦੋਹਾਂ ਦਾ ਨੌਂ ਦਿਨ ਜੰਗ ਹੋਇਆ, ਪਰ ਨੌਵੇਂ ਦਿਨ ਭੀਮ ਨੂੰ ਆਪਣੀ ਹਾਰ ਦਿਸੀ ਤਾਂ ਫਿਰ ਭਗਵਾਨ ਵੱਲ ਤੱਕਿਆ । ਤਾਂ ਭਗਵਾਨ ਨੇ ਅਥਾਹ ਸ਼ਕਤੀ ਬਖਸ਼ੀ ਤਾਂ ਭੀਮ ਨੇ ਜਰਾਸੰਧ ਕੋ ਪਾੜ ਕੇ ਦੁਫਾੜ ਕਰ ਦਿੱਤਾ । ਇਸ ਦ੍ਰਿਸ਼ਟਾਂਤ ਤੋਂ ਭਾਵ ਇਹ ਹੈ ਕਿ ਭੀਮ ਲੜਿਆ ਤਾਂ ਭਗਵਾਨ ਦੀ ਸਹਾਇਤਾ ਨਾਲ ਹੀ ਸੀ ਪਰ ਜਰਾਸੰਧ ਨਾਲ ਮੁਕਾਬਲਾ ਤਾਂ ਭੀਮ ਨੇ ਹੀ ਕੀਤਾ, ਇਹ ਦ੍ਰਿਸ਼ਟਾਂਤ ਹੈ ਹੁਣ ਦਾਰਸ਼ਟਾਂਤ, ਐਸੇ ਹੀ ਸਹਾਇਤਾ ਤਾਂ ਗੁਰੂ ਨੇ ਹੀ ਕਰਨੀ ਹੈ, ਪਰ ਮਨ ਨਾਲ ਆਪ ਹੀ ਲੜਨਾ ਹੈ । ਗੁਰ ਫ਼ਰਮਾਨ ਹੈ—

ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੦੮੯)

ਪ੍ਰਧਾਨ ਸੂਰਮੇ ਸੋਈ ਹਨ ਜੋ ਮਨ ਨਾਲ ਲੜਦੇ ਹਨ ।

ਤਥਾ — ਮਨ ਹੀ ਨਾਲਿ ਝਗੜਾ ਮਨ ਹੀ ਨਾਲ ਸਥਿ ਮਨ ਹੀ ਮੰਝਿ ਸਮਾਇ ॥

(ਸ੍ਰੀ ਆਦਿ ਗ੍ਰੰਥ, ਪੰਨਾ ੮੭)

ਤਥਾ — ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ ਜਾਸੀ ਜਨਮ ਗਵਾਇ ।

(ਸ੍ਰੀ ਆਦਿ ਗ੍ਰੰਥ, ਪੰਨਾ ੮੭)

ਸੋਈ ਸੂਰਾ ਹੈ ਜੋ ਮਨ ਨਾਲ ਹੀ ਝਗੜਦਾ ਹੈ ਅਤੇ ਮਨ ਨਾਲ ਹੀ ਪੰਚਾਇਤ ਕਰਦਾ ਹੈ, ਅਤੇ ਮਨ ਕੋ ਮਨ ਹੀ ਵਿਚ ਸਮੋਂ ਦਿੰਦਾ ਹੈ। ਭਾਵ—ਜੋ ਮਨ ਕੋ ਸਰੂਪ ਮੇ ਲਯ ਕਰ ਦੇਂਦਾ ਹੈ, ਇਸ ਲੀਏ ਝਗੜਾ ਤਾਂ ਸਾਰਾ ਮਨ ਦਾ ਹੈ। ਜੋ ਮਨ ਨਾਲ ਨਹੀਂ ਲੜਦੇ, ਹੋਰਨਾਂ ਨਾਲ ਲੜਦੇ ਹਨ, ਸੋ ਬਿਅਰਥ ਜਨਮ ਗਵਾ ਕੇ ਤੁਰ ਜਾਂਦੇ ਹਨ।

ਤਥਾ— ਕੂਟਨੁ ਸੋਇ ਜੁ ਮਨ ਕਉ ਕੂਟੈ, ਮਨ ਕੂਟੈ ਤਉ ਜਮ ਤੇ ਛੂਟੈ ॥

(ਸ੍ਰੀ ਆਦਿ ਗ੍ਰੰਥ, ਪੰਨਾ ੮੭੨)

ਤਥਾ— ਸੋ ਮੁਲਾਂ ਜੋ ਮਨ ਸਿਉ ਲਰੈ, ਗੁਰ ਉਪਦੇਸ਼ ਕਾਲ ਸਿਉ ਜੁਰੈ ॥

ਤਥਾ— ਨਾਨਕ ਸੋ ਸੂਰਾ ਵਰੀਆਮ ਜਿਨ ਵਿਚਹੁ ਦੁਸਟ ਅਹੰਕਰਣ ਮਾਰਿਆ ॥

(ਸ੍ਰੀ ਆਦਿ ਗ੍ਰੰਥ, ਪੰਨਾ ੮੬)

ਵਰਿਆਮ ਸੂਰਮਾ ਉਹਨੂੰ ਕਹਿੰਦੇ ਹਨ ਜੋ ਬਹੁਤਿਆਂ ਨਾਲ ਲੜੇ। ਗੁਰੂ ਜੀ ਕਹਿੰਦੇ ਹਨ—ਵਰਿਆਮ ਸੂਰਮਾ ਸੋ ਹੈ ਜੋ ਮਨ ਕੋ ਮਾਰੇ।

ਤਥਾ— ਅਪਨੋ ਮਨ ਕਰ ਮੋਂਜਿਨ ਆਨਾ ॥
ਪਾਰਬ੍ਰਹਮ ਕੋ ਤਿਨਹਿ ਪਛਾਨਾ ॥

**ਅਰਥ** : ਜਿਸ ਨੇ ਮਨ ਕੋ ਮੁੱਠੀ ਮੇਂ ਕਾਬੂ ਕਰ ਲਿਆ ਹੈ, ਪਰਮੇਸ਼ਰ ਕੋ ਸੋਈ ਪਛਾਣੇਗਾ।

ਹਾਥ ਹਲਾਏ ਸੁਰਗ ਨਾ ਜਾਹੂ, ਜਉ ਮਨ ਜੀਤ ਸਕਾ ਨਹ ਕਾਹੂ ॥

(ਦਸਮ ਗ੍ਰੰਥ, ਪੰਨਾ ੫੮-੫੯)

ਜੇ ਮਨ ਕੋ ਨਹੀਂ ਜਿੱਤ ਸਕਿਆ ਤਾਂ ਹਾਥ ਸੇ ਸਿਰਫ ਮਾਲਾ ਹਿਲਾ ਕੇ ਬ੍ਰਹਮਾਤਮ ਲੋਕ ਦੀ ਪ੍ਰਾਪਤੀ ਨਹੀਂ ਹੋਵੇਗੀ।

ਹੁਣ ਮਨ ਦੀ ਅਵਸਥਾ ਦਾ ਕਬੀਰ ਜੀ ਨਿਰਣਾ ਕਰਦੇ ਹਨ—

ਕਿਉ ਲੀਜੈ ਗਢੁ ਬੰਕਾ ਭਾਈ, ਦੋਵਰ ਕੋਟ ਅਰ ਤੇਵਰੁ ਖਾਈ ॥ ਰਹਾਉ ॥
ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪ੍ਰਬਲ ਮਾਇਆ ॥
ਜਨ ਕਬੀਰ ਕੋ ਜੋਰੁ ਨ ਪਹੁੰਚੇ ਕਹਾ ਕਰਉ ਰਘੁਰਾਇਆ ॥
ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ ॥
ਕ੍ਰੋਧੁ ਪ੍ਰਧਾਨੁ ਮਹਾਂ ਬਡ ਦੁੰਦਰ ਤਹਾਂ ਮਨੁ ਮਾਵਾਸੀ ਰਾਜਾ ॥
ਸਵਾਦ ਸਨਾਹ ਟੋਪੁ ਮਮਤਾ ਕੋ ਕਬੁਧਿ ਕਮਾਨ ਚਢਾਈ ॥
ਤਿਸਨਾ ਤੀਰ ਰਹੇ ਘਟਿ ਭੀਤਰਿ ਇਉ ਗਢੁ ਲੀਓ ਨ ਜਾਈ ॥
ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨ ਚਲਾਇਆ ॥
ਬ੍ਰਹਮ ਅਗਿਨ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ ॥
ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ॥

ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ ॥
ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ॥
ਦਾਸ ਕਮੀਰ ਚੜਿਓ ਗੜ੍ਹ ਊਪਰ ਰਾਜ ਲੀਓ ਅਬਿਨਾਸੀ ॥
(ਸ੍ਰੀ ਆਦਿ ਗ੍ਰੰਥ, ਪੰਨਾ ੧੧੬੧)

ਕਬੀਰ ਜੀ ਜ਼ਾਹਰ ਕਰਦੇ ਹਨ, ਮਨ ਦੀ ਮਜ਼ਬੂਤੀ ਅਤੇ ਆਪਣੀ ਮਜਬੂਰੀ, ਕਿ ਹੇ ਭਾਈ ! ਇਸ ਤਿੰਨ ਸਰੀਰ ਪੰਜ ਕੋਸ ਰੂਪੀ ਕਿਲ੍ਹੇ ਕੋ ਕੈਸੇ ਫਤਿਹ ਕੀਤਾ ਜਾਏ, ਜਿਸ ਦੀ ਦਵੈਤ-ਰੂਪੀ ਦੋਹਰੀ ਦੀਵਾਰ ਹੈ ਔਰ ਤ੍ਰੈ-ਗੁਣੀ ਪ੍ਰਕਿਰਤੀ ਰੂਪ ਖਾਈ ਹੈ। ਅਤੇ ਪੰਜ ਸੂਖਮ ਤੱਤ, ਤੇ ਉਹਨਾਂ ਪੰਜਾਂ ਨੇ ਪੰਚੀਕਰਨ ਕਰਕੇ ਪੰਝੀ ਸਰੂਪ ਧਾਰਨ ਕਰਕੇ ਅਸਥੂਲ ਸਰੀਰ ਧਾਰਨ ਕਰ ਲਿਆ ਹੈ ਅਤੇ ਤ੍ਰੈ-ਗੁਣੀ ਆਕੜਖੋਰ ਅਗਿਆਨ ਮਾਇਆ, ਜੈਸੇ ਕਪੜੇ ਕੋ ਮਾਇਆ ਲੱਗ ਜਾਏ ਤੇ ਕਪੜੇ ਕੋ ਅਕੜਾ ਦਿੰਦੀ ਹੈ, ਐਸੀ ਆਕੜਖੋਰ ਪ੍ਰਬਲ ਅਗਿਆਨ ਮਾਇਆ ਅਤੇ ਉਸਦੇ ਕਾਰਜ, ਮੋਹ ਅਤੇ ਮਸਤ ਅਹੰਕਾਰ ਈਰਖਾ ਰੂਪੀ ਫੌਜ ਕਿਲ੍ਹੇ ਵਿਚ ਸਨੱਧ-ਬੱਧ ਹੋ ਕੇ ਲੜਨ ਕੋ ਤਿਆਰ ਖੜ੍ਹੀ ਹੈ। ਤਾਂ ਤੇ ਹੇ ਮੇਰੇ ਨਿਜ ਆਤਮਾ ! ਮੈਂ ਇਹਨਾਂ ਕੋ ਕੈਸੇ ਫਤਹਿ ਕਰਕੇ ਤੇਰਾ ਦਰਸ਼ਨ ਕਰਾਂ। ਕਾਮ, ਇਸ ਕਿਲ੍ਹੇ ਦਾ ਦਰਵਾਜ਼ਾ ਹੈ। ਅਹੰਕਾਰ, ਫੌਜਦਾਰ ਹੈ। ਸੁੱਖ-ਦੁੱਖ, ਦਰਵਾਜ਼ੇ ਤੇ ਪਹਿਰੇਦਾਰ ਖੜੇ ਹਨ। ਪਾਪ-ਪੁੰਨ ਰੂਪੀ ਇਸ ਦਰਵਾਜ਼ੇ ਦੇ ਤਖਤੇ ਹਨ। ਭਿਆਨਕ ਰੂਪ ਕ੍ਰੋਧ ਇਸ ਕਿਲ੍ਹੇ ਦਾ ਪ੍ਰਧਾਨ ਹੈ। ਐਸੇ ਦੇਹ ਪਿਆਸ ਰੂਪੀ ਕਿਲ੍ਹੇ ਵਿਚ ਮਨ ਰਾਜਾ ਆਕੀ ਹੋ ਕੇ ਤਖਤ ਤੇ ਬੈਠਾ ਹੈ। ਸੁਵਾਦ ਰੂਪੀ ਸੰਜੋ, ਮਮਤਾ ਰੂਪੀ ਸਿਰ ਤੇ ਟੋਪ ਹੈ। ਖੋਟੀ ਬੁਧੀ-ਰੂਪੀ ਕਮਾਨ ਦਾ ਚਿੱਲਾ ਚੜ੍ਹਾਈ ਬੈਠਾ ਹੈ। ਤ੍ਰਿਸ਼ਨਾ ਰੂਪੀ ਤੀਰ ਅੰਤਸ਼ਕਰਣ ਰੂਪੀ ਭੱਥੇ ਵਿਚ ਜਮ੍ਹਾਂ ਰੱਖਦਾ ਹੈ, ਤਾਂ ਤੇ ਐਸੇ ਕਾਮਯਾਬ ਕਿਲ੍ਹੇ ਕੋ ਮੈਂ ਕੈਸੇ ਫਤਿਹ ਕਰਕੇ ਤੇਰਾ ਦਰਸ਼ਨ ਕਰਾਂ। ਜਬ ਮੈਂ ਐਸੇ ਪ੍ਰਾਰਥਨਾ ਕੀਤੀ ਤਾਂ ਮੇਰੇ ਨਿਜ ਆਤਮਾ ਵਸੀਲਾ ਜਣਾ ਦਿੱਤਾ ਤਾਂ ਮੈਂ ਪ੍ਰੇਮ-ਰੂਪੀ ਪਲੀਤਾ ਦੇ ਕੇ ਸੁਰਤ ਨੂੰ ਹਵਾਈ ਵਾਂਗਰ ਨਿਜ ਸਰੂਪ ਮੇਂ ਜੋੜ ਕੇ, ਨਿਸ਼ਾਨਾ ਤੱਕ ਕੇ ਗਿਆਨ-ਰੂਪੀ ਗੋਲਾ ਚਲਾਇਆ, ਤਾਂ ਉਸ ਗਿਆਨ-ਰੂਪੀ ਗੋਲ਼ੇ ਸੇ ਕਿਲ੍ਹੇ ਮੇਂ ਬ੍ਰਹਮ ਅਗਨ-ਰੂਪੀ ਪ੍ਰਕਾਸ਼ ਪ੍ਰਜਵਲਤ ਹੋਇਆ ਤਾਂ ਇਕੋ ਗਿਆਨ-ਰੂਪੀ ਗੋਲੇ ਦੇ ਫਾਇਰ ਸੇ ਮਨ ਰਾਜੇ ਦੇ ਜਤਨ ਸ਼ਾਂਤ ਹੋਣ ਲੱਗੇ ਤਾਂ ਮੈਂ ਕਬੀਰ, ਸਤ, ਸੰਤੋਖ ਰੂਪੀ ਸ਼ਾਸਤ੍ਰਾਂ ਦੁਆਰਾ ਲੜਨਾ ਸ਼ੁਰੂ ਕੀਤਾ ਤਾਂ ਦਵੈਤ-ਰੂਪੀ ਦਰਵਾਜ਼ੇ ਖੁਲ੍ਹ ਗਏ।

ਇਹ ਸਤਿਗੁਰ ਦੀ ਕਿਰਪਾ ਤੇ ਸਾਧ ਸੰਗਤ ਦੀ ਸਹਾਇਤਾ ਸੇ ਮੈਂ ਆਕੀ ਤਿੰਨ ਸਰੀਰ ਪੰਜ ਕੋਸ ਰੂਪੀ ਕਿਲ੍ਹੇ ਦਾ (ਰਾਜਾ) ਮਨ ਪਕੜ ਲਿਆ ਅਤੇ ਆਤਮ-ਅਭਿਆਸ ਦੀ ਚਿੰਤਨ ਸ਼ਕਤੀ ਦੁਆਰਾ ਕਾਲ ਦੇ ਭੈਅ ਦੀ ਫਾਸ ਟੁੱਟ ਗਈ। ਹੁਣ ਪ੍ਰਭੂ ਦਾ ਦਾਸ ਕਬੀਰ ਤਿੰਨ ਸਰੀਰ ਪੰਜ ਕੋਸ ਰੂਪੀ ਕਿਲ੍ਹੇ ਤੇ ਚੜ੍ਹ ਕੇ ਅਬਿਨਾਸੀ ਰਾਜ ਲੈ ਬੈਠਾ।

## ਸਾਧ ਸੰਗਤ ਦੀ ਵਿਸ਼ੇਸ਼ਤਾ

ਜੈਸੇ ਤੌ ਗੋਬੰਸ[1] ਤ੍ਰਿਣ[2] ਪਾਇ ਦੁਹੇ[3] ਗੋਰਸ ਦੈ,
ਗੋਰਸ ਔਟਾਇ[4] ਦਧਿ[5] ਮਾਖਨੁ ਪ੍ਰਗਾਸ ਹੈ ॥
ਉਖ[6] ਮਹਿ ਪਿਊਖੁ ਤਨੁ ਖੰਡ ਖੰਡ ਕੈ ਪਿਰਾਇ
ਰਸ[7] ਕੈ ਔਟਾਇ ਖੰਡ ਮਿਸਰੀ ਮਿਠਾਸ ਹੈ ॥
ਚੰਦਨ[8] ਸੁਗੰਧ ਸਨਬੰਧ ਕੈ ਬਨਾਸਪਤੀ
ਢਾਕ[9] ਔ ਪਲਾਸ ਜੈਸੇ ਚੰਦਨ ਸੁਬਾਸ ਹੈ ॥
ਸਾਧ ਸੰਗ ਮਿਲਤ ਸੰਸਾਰੀ[10] ਨਿਰੰਕਾਰੀ[11] ਹੋਤ,
ਗੁਰਮਤ ਪਰਉਪਕਾਰ ਕੈ ਨਿਵਾਸ ਹੈ ॥

ਹੁਣ ਗੁਰਬਾਣੀ ਦੇ ਪ੍ਰਮਾਣਿਕ ਪ੍ਰਮਾਣਾਂ ਦੁਆਰਾ ਇਹੋ ਸਿੱਧ ਹੋਇਆ ਕਿ ਸਤਿਗੁਰੂ ਦੀ ਕਿਰਪਾ ਅਤੇ ਸਾਧ ਦੀ ਸੰਗਤ, ਸਿਮਰਨ ਦੀ ਸ਼ਕਤੀ, ਅਰ ਜੀਵ ਦੇ ਜਤਨ ਸੇ ਤਿੰਨ ਸਰੀਰ ਪੰਜ ਕੋਸ ਰੂਪੀ ਗੜ੍ਹ ਵਾਲਾ ਰਾਜਾ ਮਨ ਪਕੜ ਲਿਆ।

**ਸ਼ੰਕਾ** : ਸਰੀਰ ਤਾਂ ਇਕੋ ਹੀ ਹੈ, ਫਿਰ ਤਿੰਨ ਸਰੀਰ ਤੇ ਪੰਜ ਕੋਸ ਕਿਹੜੇ ਹੋਏ ?

**ਉੱਤਰ** : ਇਹੋ ਜੋ ਲੱਤਾਂ ਬਾਹਾਂ ਵਾਲਾ ਇਹ ਸਥੂਲ ਸਰੀਰ ਹੈ, ਇਹ ਮਨ ਦੀ ਘੋੜੀ ਜੀਵਨ ਯਾਤਰਾ ਦਾ ਸਫਰ ਕਰਨ ਵਾਸਤੇ ਤੇ ਹੋਰ ਵਿਹਾਰਕ ਕੰਮਾਂ ਵਾਸਤੇ ਮਨ ਦੀ ਅਸਵਾਰੀ ਹੈ। ਗੁਰ ਫੁਰਮਾਨ ਹੈ—

ਦੇਹ ਤੇਜਣਿ ਜੀ ਰਾਮ ਉਪਾਈਆ ਰਾਮ ॥
ਧੰਨੁ ਮਾਨਸ ਜਨਮੁ ਪੁੰਨਿ ਪਾਈਆ ਰਾਮ ॥

(ਸ੍ਰੀ ਆਦਿ ਗ੍ਰੰਥ, ਪੰਨਾ ੫੭੫)

ਗੁਰੂ ਜੀ ਫੁਰਮਾਉਂਦੇ ਹਨ ਕਿ ਮਨੁੱਖ ਦੀ ਦੇਹ ਪ੍ਰਭੂ ਦੀ ਪੈਦਾ ਕੀਤੀ ਹੋਈ (ਤੇਜਣ) ਘੋੜੀ ਹੈ। ਇਸ ਨੂੰ ਮਾਨਸ ਜਨਮ ਕਿਹਾ ਜਾਂਦਾ ਹੈ, ਕਿਉਂਕਿ ਇਹ ਵੱਡੇ ਪੁੰਨਾਂ ਨਾਲ ਪ੍ਰਾਪਤ ਹੁੰਦਾ ਹੈ ਤੇ ਮਨ ਇਸ ਦੇ ਵਿਚ ਨਿਵਾਸ ਕਰਦਾ ਹੈ। ਇਸ ਲਈ ਇਸ ਕੋ ਮਾਨਸ ਜਨਮ ਕਿਹਾ ਹੈ। ਇਸ ਲਈ ਇਹ ਧੰਨਤਾ ਜੋਗ ਹੈ। ਤਥਾ—

ਘੋੜੀ ਤੇਜਣਿ ਦੇਹ ਰਾਮ ਉਪਾਈਆ ਰਾਮ ॥
ਜਿਤੁ ਹਰਿ ਪ੍ਰਭੁ ਜਾਪੈ ਸਾ ਧਨੁ ਧੰਨੁ ਤੁਖਾਈਆ[12] ਰਾਮ ॥

---

1. ਗਊ ਜਾਤੀ। 2. ਘਾਸ ਫੂਸ। 3. ਚੋਵੇਂ ਦੁਧ। 4. ਕਾੜ੍ਹ ਕੇ ਰਿੜਕੇ। 5. ਦਹੀਂ ਮੱਖਣ ਦੀ ਪ੍ਰਾਪਤੀ। 6. ਵੇਲਨੇ 'ਚ ਗੰਨਾ। 7. ਰਸ ਕਾੜ੍ਹ ਕੇ। 8. ਚੰਦਨ ਦੀ ਸੁਗੰਧੀ ਸੇ ਬਨਾਸਪਤੀ ਖੁਸ਼ਬੂਦਾਰ ਹੋ ਜਾਂਦੀ ਹੈ। 9. ਛਿਛਰਿਆਂ ਦਾ ਢਕ। 10. ਅਗਿਆਨੀ ਪੁਰਸ਼। 11. ਨਿਰੰਕਾਰ ਸਰੂਪ ਹੋ ਜਾਂਦਾ ਹੈ। 12. ਦੇਹ।

ਕਿਉਂਕਿ ਇਸ ਦੁਆਰਾ ਹਰੀ ਪ੍ਰਭੂ ਨੂੰ ਜਾਣਿਆ ਜਾਂਦਾ ਹੈ, ਇਹ ਅੰਨਮਯ ਕੋਸ਼ ਕਿਹਾ ਜਾਂਦਾ ਹੈ। (ਤੁਖਾਈਆ) ਘੋੜੀ, ਘੋੜੀ ਤੋਂ ਦੇਹ ਕੋ ਸੰਬੋਧਨ ਹੈ।

ਇਸ ਅੰਦਰ ਸੂਖਮ ਸਰੀਰ ਹੈ, ਜਿਸ ਵਿਚ ਮਨ ਅਤੇ ਪੰਜ ਕਰਮ ਇੰਦਰੇ ਇਸ ਕੋ ਮਨੋਮਯ ਕੋਸ ਕਿਹਾ ਜਾਂਦਾ ਹੈ । ਪੰਜ ਗਿਆਨ ਇੰਦਰੇ ਤੇ ਬੁਧੀ ਸਹਿਤ, ਵਿਗਿਆਨਮਯ ਕੋਸ ਹੈ, ਅਤੇ ਪੰਜ ਕਿਸਮ ਦੀ ਵਾਯੂ ਕੋ ਪ੍ਰਾਣਮਯ ਕੋਸ ਕਿਹਾ ਜਾਂਦਾ ਹੈ। ਜੋ ਸੁਖ ਪਤ ਨਿੰਦ੍ਰਾ ਵਿਚ ਲਯ ਹੋਏ ਮਨ ਮੇਂ ਅਗਿਆਨ ਪਰ ਆਤਮਾ ਦਾ ਪ੍ਰਤੀਬਿੰਬ ਪੈਣੇ ਸੇ ਆਨੰਦ ਆ ਰਿਹਾ ਹੁੰਦਾ ਹੈ, ਉਸ ਅਵਸਥਾ ਕੋ ਅਨੰਦਮਯ ਕੋਸ ਕਿਹਾ ਜਾਂਦਾ ਹੈ ਤੇ ਮਨ ਚਿਤ ਬੁਧ ਅਹੰਕਾਰ ਕੋ ਅੰਤਸ਼ਕਰਨ ਕਿਹਾ ਜਾਂਦਾ ਹੈ। ਇਸ ਦਾ ਵਰਨਣ ਸੁਆਮੀ ਸੁਖਦੇਵ ਜੀ ਇੰਜ ਕਰਦੇ ਹਨ --

> ਅਨਮਯ ਸਥੂਲ ਜਾਨ, ਪ੍ਰਾਨ ਪ੍ਰਾਨ ਮਯਮਾਨ
> ਪੰਜ ਕਰਮ ਇੰਦਰੇ ਅਰ ਮਨ ਮਨੋਮਯ ਹੈ।
> ਪੰਜ ਗਿਆਨ ਇੰਦਰੇ ਅਰ ਬੁਧ ਹੈ ਵਿਗਿਆਨਮਯ
> ਕਾਰਣ ਅਵਿਦਿਆਸੋ ਤੋ ਆਨੰਦ ਕੋ ਦਯ ਹੈ।
> ਤੀਨ ਦੇਹ ਮਾਂਝ ਪਾਸ ਕੋਸ ਸੁਖਦੇਵ ਕਹੈ,
> ਨੀਕੇ ਕੈ ਵਿਚਾਰ ਦੇਖ ਭਰਮ ਹੀ ਕੋ ਭਯ ਹੈ।
> ਕੋਸ ਹੈ, ਨ, ਕੋਊ ਅਰੁਦੇਹ ਹੈ, ਨ, ਸੋਊ ਏਕ
> ਆਤਮਾ ਕੋ ਜੋਊ ਤਾਂਤੇ ਆਨੰਦ ਸੇ ਲਯ ਹੈ।

ਭਾਵ ਹੈ—ਇਹ ਸਭ ਕੁਝ ਭਰਮ ਸੇ ਹੀ ਭਾਸ ਰਿਹਾ ਹੈ, ਜਿਸ ਨੇ ਆਤਮਾਂ ਨੂੰ ਜਾਣ ਲਿਆ ਉਸ ਦੇ ਵਾਸਤੇ ਨਾ ਕੋਈ ਦੇਹ ਹੈ, ਨਾ ਕੋਸ ਹੈ, ਕਿਉਂਕਿ ਇਹ ਸਭ ਕੁਝ ਭਰਮ ਸੇ ਹੀ ਭਾਸ ਰਿਹਾ ਹੈ। ਇਸ ਦਾ ਨਿਰਣਾ ਅੱਗੇ ਕੀਤਾ ਜਾਏਗਾ। ਇਸ ਕਬਿਤ ਵਿਚ ਜੋ ਕਾਰਣ ਅਵਿਦਿਆ ਦਾ ਇਸ਼ਾਰਾ ਆਇਆ ਹੈ, ਸੋ ਕਾਰਣ ਸਰੀਰ ਹੈ, ਇਹਨਾਂ ਤਿੰਨ ਸਰੀਰ ਤੇ ਪੰਜ ਕੋਸਾਂ ਨੇ ਸਾਡੇ ਵਾਸਤਵ ਸਰੂਪ ਆਤਮਾ ਕੋ ਢਕਿਆ ਹੈ। ਆਤਮਾ ਕਾ ਅਰਥ ਹੈ ਆਪਣਾ ਆਪ, ਤੇ ਅਸੀਂ ਇਹਨਾਂ ਤਿੰਨ ਸਰੀਰ ਤੇ ਪੰਜ ਕੋਸਾਂ ਕੋ ਹੀ ਆਪਣਾ ਆਪ ਮੰਨਿਆ ਹੈ। ਸੁਆਮੀ ਸੁਖਦੇਵ ਜੀ ਕਹਿੰਦੇ ਹਨ—

ਕਾਰਨ ਦੇਹ ਅਵਿਦਿਆ ਯਹੈ, ਅਰ ਯਾਹੀ ਕੋ ਨਾਮ ਅਗਿਆਨ ਕਹਾਇਓ। ਕਾਰਨ ਦਾ ਅਰਥ ਅਗਿਆਨ ਹੈ। ਜਦੋਂ ਮਾਇਆ ਮੇਂ ਰਜੋ, ਤਮੋ, ਸਤੋ, ਤਿੰਨ ਗੁਣ ਮਿਲ ਜਾਣ ਤਾਂ ਉਸਨੂੰ ਅਗਿਆਨ ਕਿਹਾ ਜਾਂਦਾ ਹੈ। ਇਸ ਅਗਿਆਨ ਮਲੀਨ ਮਾਇਆ ਰੂਪੀ (ਮੈਟੀਰੀਅਲ) ਸਮੱਗ੍ਰੀ ਤੋਂ ਅਸਥੂਲ ਤੇ ਸੂਖਮ ਸਰੀਰਾਂ ਦੀ ਰਚਨਾ ਹੁੰਦੀ ਹੈ, ਇਸ ਵਾਸਤੇ ਇਸਨੂੰ ਕਾਰਨ ਸਰੀਰ ਕ੍ਰਿਹਾ ਜਾਂਦਾ ਹੈ। ਇਹੋ ਤਿੰਨ ਸੀਰਰ ਹਨ, ਜਿੰਨ੍ਹਾਂ ਵੱਲ ਗੁਰੂ ਜੀ ਦਾ ਇਸ਼ਾਰਾ ਹੈ—

ਤਿਹ ਹਟੜੇ ਬਾਜਾਰ ਸੌਦਾ ਕਰਨ ਵਣਜਾਰਿਆ
ਸਚ ਵਖਰ ਜਿਨ ਲਦਿਆ ਸੇ ਸਚੜੇ ਪਾਸਾਰ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੪੨੬)

ਅਰਥ ਸਪੱਸ਼ਟ ਹੈ ਕਿ ਜੈਸੇ ਬਦਾਮ ਦੇ ਦੋ ਸਿੱਕੜ ਹੁੰਦੇ ਹਨ ਅਤੇ ਤੀਜੀ ਗਿਰੀ ਹੁੰਦੀ ਹੈ ਤੇ ਗਿਰੀ ਵਿਚ ਚੌਥਾ ਬਦਾਮ ਰੋਗਨ ਮਿਲਿਆ ਹੁੰਦਾ ਹੈ। ਐਸੇ ਹੀ ਮਨੁੱਖ ਦੇ ਤਿੰਨ ਸਰੀਰ ਹਨ ਅਤੇ ਚੌਥਾ ਆਤਮਾ ਤਤ-ਵਸਤੂ ਹੈ। ਜੈਸੇ ਬਦਾਮ ਰੋਗਨ ਨਿਕਾਲ ਲਏ ਤੇ ਗਿਰੀ ਸਿੱਕੜ ਅਨਾਤਮ ਹਨ, ਤੈਸੇ ਆਤਮਾ ਕੋ ਜਾਣ ਲੈਣ ਤੇ ਪਿਛੋਂ, ਜੈਸੇ ਰੱਸੀ ਦਾ ਨਿਰਣਾ ਹੋ ਜਾਣ ਬਾਅਦ ਸੱਪ ਅਨਾਤਮ ਹੈ, ਤੈਸੇ ਤਿੰਨ ਸਰੀਰ ਪੰਜ ਕੋਸ ਅਨਾਤਮ ਹਨ ਅਤੇ ਆਤਮਾ ਹੀ ਪ੍ਰਮਾਤਮਾ ਹੈ। ਪੁਸਤਕ ਵਧਣ ਦੇ ਭੈਯ ਤੋਂ ਸੰਖੇਪ ਸੇ ਨਿਰਣਾ ਕੀਤਾ ਹੈ। ਜ਼ਿਆਦਾ ਪੁੱਛਣ ਦਾ ਅਭਿਲਾਖੀ ਦਾਸ ਕੋ ਮਿਲ ਲਵੇ।

ਨਿੱਜੀ ਤਜਰਬੇ ਤੋਂ ਸਾਵਧਾਨੀਆਂ ਕਿਤਨੇ ਵੇਦ ਸ਼ਾਸਤਰ ਆਪਣੇ ਆਪ ਪੜ੍ਹ ਲਵੋ। ਕਰਮ ਕਾਂਡ, ਭਜਨ ਸਿਮਰਨ, ਕਿਤਨਾ ਸਮਾਂ ਵੀ ਕਰੀ ਜਾਵੇ। ਕਿੰਨੇ ਦਾਨ ਪੁੰਨ ਕਰ ਲਵੇ ਪਰ ਮਨ ਚੰਚਲ ਨਿਸਚਲ ਨਹੀਂ ਹੋਏਗਾ, ਇਸ ਦੇ ਵੱਸ ਕਰਨ ਦਾ ਉਪਾਅ ਜੋ ਪਿੱਛੇ ਗੁਰੂ ਪ੍ਰਮਾਣਾਂ ਅਤੇ ਭਗਤ ਕਬੀਰ ਜੀ ਦੇ ਪ੍ਰਮਾਣ ਦੁਆਰਾ ਸਿੱਧ ਕੀਤਾ ਗਿਆ ਹੈ, ਸੋਈਓ ਹੈ ਅਤੇ ਇਸੇ ਰਾਇ ਦਾ ਇਕ ਹੋਰ ਪ੍ਰਮਾਣ ਦੇਂਦਾ ਹਾਂ—

ਜੈਸੇ ਪੰਛੀ ਉਡਤ ਫਿਰਤ ਹੈ ਅਕਾਸ ਮਾਂਹਿ,
ਜਾਲੀ ਡਾਰ ਪਿੰਜਰੇ ਮੇਂ ਰਾਖੀਅਤ ਆਨ ਕੈ।
ਜੈਸੇ ਗਜਰਾਜ[1] ਗਹਿਬਰ[2] ਬਨ ਮੇ ਮਦਨ[3] ਵਸ,
ਹੋਇ ਮਹਾਵਤ[4] ਕੇ ਅੰਕਸ[5] ਸਹਿਮਾਨ ਕੈ।
ਜੈਸੇ ਬਿਖਿਆ[6] ਧਰ ਬਿਖਮ ਬਿਲ[7] ਮੇਂ ਪਾਤਾਲ ਗਏ,
ਸਾਂਪ ਹੇਰਾ[8] ਤਾਂਹਿ ਮੰਤ੍ਰ ਠਾਕੇ[9] ਬਿਨ ਕਾਨ[10] ਕੈ।
ਤੈਸੇ ਤ੍ਰਿਭਵਣ[11] ਪਤੀ ਭਰਮਤ ਚਚਲ ਚਿਤ,
ਨਿਸਚਲ[12] ਹੋਤ ਸਾਧੂ ਸਤਿਗੁਰੂ ਧਿਆਨ ਕੈ।

**ਸ਼ੰਕਾ** : ਫਿਰ ਧਿਆਨ ਕੋਈ ਜ਼ਰੂਰੀ ਹੈ ? ਜੇ ਜ਼ਰੂਰੀ ਹੈ ਤਾਂ ਧਿਆਨ ਕਿਵੇਂ ਜੋੜੀਏ ?

**ਉੱਤਰ** : (ਪਹਿਲੇ ਧਿਆਨ ਜ਼ਰੂਰੀ ਜੋੜਨ ਦਾ) ਪਹਿਲੇ, ਧਿਆਨ ਕੀ ਹੈ, ਇਸ ਦਾ ਨਿਰਣਾ ਕਰ ਲਈਏ। ਧਿਆਤਾ, ਧਿਆਨ, ਧੇਯ, ਇਸਨੂੰ ਤ੍ਰਿਪਟੀ ਕਹਿੰਦੇ ਹਨ। ਧਿਆਤਾ ਅੰਤਸ਼ਕਰਨ ਹੈ, ਧਿਆਨ ਬਿਰਤੀ ਹੈ, ਜਿਸ ਨੂੰ ਸੁਰਤੀ ਵੀ ਕਹਿੰਦੇ ਹਨ। ਧੇਯ,

---

1. ਹਾਥੀ। 2. ਸੰਘਣਾਂ ਜੰਗਲ। 3. ਕਾਮ ਵੱਸ। 4. ਹਥਵਾਨ। 5. ਕੁੰਡਾ। 6. ਸਰਪ। 7. ਖੁਡ। 8. ਸੱਪ ਦਾ ਮੰਤਰ ਕਰਨ ਵਾਲਾ। 9. ਕੀਲ ਕੇ। 10. ਬਿਨਾਂ ਕੰਨਾਂ ਤੋਂ। 11. ਤਿੰਨਾਂ ਲੋਕਾਂ ਦਾ ਪਤੀ ਮਨ। 12. ਇਕਾਗਰਤਾ 13. ਸੋਨਾ ਸ਼ੁਧ।

ਗੁਰੂ ਦੇ ਚਰਨ ਜਾਂ ਗੁਰੂ ਦਾ ਸਰੂਪ ਜਿਸ ਮੇਂ ਬਿਰਤੀ ਜੋੜੀਦੀ ਹੈ। ਮਿਸਾਲ ਦੇ ਤੌਰ ਤੇ ਜੈਸੇ ਖੂਹ ਕੋ ਅੰਤਸ਼ਕਰਨ ਜਾਣੋ ਅਤੇ ਖੂਹ ਦਾ ਪਾਣੀ ਖੂਹ ਸੇ ਆਡ ਰਸਤੇ ਪੈਲੀ ਤੱਕ ਕੇ ਧਿਆਨ ਜਾਂ ਬਿਰਤੀ ਜਾਣੋ ਅਤੇ ਅੱਗੇ ਪੈਲੀ ਮੇਂ ਪਾਣੀ ਭਰਕੇ ਜੋ ਪੈਲੀ ਦਾ ਸਰੂਪ ਸੋ ਧੇਯ ਸਮਝੋ। ਇਸ ਧਿਆਤਾ, ਧਿਆਨ, ਧੇਯ, ਤ੍ਰਿਪਟੀ ਸੇ ਹੀ ਸਾਨੂੰ ਸਾਰੇ ਦੁਨਿਆਵੀ ਗਿਆਨ ਫੁਰਦੇ ਹਨ, ਇਹ ਬਾਹਰਮੁਖੀ ਦੁਨਿਆਵੀ ਵਿਗਿਆਨ ਹੈ ਅਤੇ ਜਦੋਂ ਅਸੀਂ ਮਨ ਕੋ ਇਕਾਗਰ ਕਰਨ ਵਾਸਤੇ ਅਭਿਆਸ ਕਰਨਾ ਹੈ ਤਾਂ ਧਿਆਤਾ ਮਨ, ਧਿਆਨ ਬਿਰਤੀ ਕੋ, ਧੇਯ ਸਤਿਗੁਰੂ ਦੇ ਚਰਨ ਜਾਂ ਸਤਿਗੁਰੂ ਦੇ ਸਰੂਪ ਮੇਂ ਜੋੜਨਾ ਹੈ। ਜੇ ਮਨ ਨੱਸੇ ਤਾਂ ਮੋੜ ਕੇ ਫਿਰ ਜੋੜੇ, ਫਿਰ ਨੱਸੇ ਫਿਰ ਜੋੜੇ। ਇਸ ਦਾ ਨਾਮ ਭਗਤੀ ਹੈ। ਜੇ ਮਨ ਆਵਾਰਾ ਹੋਇਆ ਫਿਰੇ ਤੇ ਤਨ ਜ਼ਬਾਨ ਭਜਨ ਕਰੀ ਜਾਵੇ ਤਾਂ ਕੋਈ ਭਗਤੀ ਨਹੀਂ, ਕਿਉਂਕਿ ਕਰੰਟ ਨਾਲ ਜੇ ਮੋਟਰ ਦਾ ਸੰਪਰਕ ਨਹੀਂ ਤਾਂ ਮੋਟਰ ਕਿਵੇਂ ਚਲੇਗੀ। ਐਸੇ ਹੀ ਜੇ ਗੁਰੂ ਚਰਨਾਂ ਨਾਲ ਮਨ ਦਾ ਧਿਆਨ ਜੁੜਿਆ ਨਹੀਂ ਤਾਂ ਮਨ ਸ਼ਾਂਤ ਕੈਸੇ ਹੋਵੇਗਾ। ਭਗਤ ਰਵਿਦਾਸ ਜੀ ਫਰਮਾਉਂਦੇ ਹਨ—

> ਲੋਹਾ ਕੰਚਨੁ[1] ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ, ਦੇਵ
> ਸੰਸੈ ਗਾਠਿ ਨ ਛੂਟੈ ॥

(ਸ੍ਰੀ ਆਦਿ ਗ੍ਰੰਥ, ਪੰਨਾ ੬੭੩)

**ਅਰਥ** : ਜੈਸੇ ਲੋਹੇ ਦਾ ਪਾਰਸ ਨਾਲ ਸਪੱਰਸ਼ ਜੇ ਨਹੀਂ ਹੋਇਆ ਤਾਂ ਲੋਹਾ ਬਾਰਾਂ ਵੰਨੀਆਂ ਦਾ ਸੋਨਾ ਕੈਸੇ ਬਣੇਗਾ, ਲੋਹਾ ਹੀ ਰਹੇਗਾ। ਐਸੇ ਹੀ ਜੇ ਮਨ ਗੁਰੂ ਚਰਨਾਂ ਵਿਚ ਬੰਨ੍ਹ ਕੇ ਸ਼ਾਂਤ ਨਾ ਕਰਾਂਗੇ ਤਾਂ ਮਨ ਕੋ ਅੰਦਰਮੁਖੀ ਕਰਕੇ ਪਾਰਸ-ਰੂਪੀ ਆਤਮ ਸਰੂਪ ਨਾਲ ਸੰਪਰਕ ਕਿਵੇਂ ਕਰਾ ਸਕਾਂਗੇ। ਤੇ ਆਤਮ ਸਰੂਪ ਨਾਲ ਮਨ ਦਾ ਸੰਪਰਕ ਹੋਏ ਬਿਨਾਂ ਮਨ ਦੇ ਸੰਸੇ ਭਰਮ ਦੀ ਗੰਢ ਕਿਵੇਂ ਖੁਲ੍ਹੇਗੀ। ਗੁਰ ਫ਼ੁਰਮਾਨ ਹੈ—

> ਗੁਰ ਮੂਰਤਿ ਸਿਉ ਲਾਏ ਧਿਆਨੁ ॥
> ਈਹਾ ਊਹਾਂ ਪਾਵਹਿ ਮਾਨੁ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੯੨)

ਕਿ ਹੇ ਜੀਵ ! ਜੇ ਇਸ ਲੋਕ ਤੇ ਅਗਲੇ ਲੋਕ, ਧਰਮ ਰਾਜ ਦੇ ਦਰਬਾਰ ਵਿਚ ਇੱਜ਼ਤ ਮਾਣ ਚਾਹੁੰਦਾ ਹੈਂ ਤਾਂ ਗੁਰੂ ਦੀ ਮੂਰਤ, ਭਾਵ ਗੁਰੂ ਦੇ ਸਰੂਪ ਵਿਚ ਧਿਆਨ ਜੋੜ ਕੇ ਮਨ ਕੋ ਵੱਸ ਕਰ, ਤਥਾ—

> ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥
> ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥

ਗੁਰੂ ਜੀ ਕਹਿੰਦੇ ਹਨ—ਗੁਰ ਦੇ ਸਰੂਪ ਵਿਚ ਮਨ ਦੇ ਪ੍ਰਵਾਹ ਕੋ ਜੋੜ ਅਤੇ ਗੁਰੂ

---

1. ਸੋਨਾ ਸੁਧ।

ਦੇ ਸਤਿਨਾਮ ਮੰਤਰ ਕੋ ਸਭ ਸੇ ਸ਼ਿਰੋਮਣੀ ਮੰਤਰ ਮੰਨ ।

ਗੁਰ ਕੇ ਚਰਨ ਰਿਦੈ ਲੈ ਧਾਰਹੁ ॥
ਗੁਰ ਪਾਰਬ੍ਰਹਮ ਸਦਾ ਨਮਸਕਾਰਹੁ ॥
ਮਤਿ ਕੋ ਭਰਮਿ ਭੁਲੈ ਸੰਸਾਰਿ ॥
ਗੁਰ ਬਿਨੁ ਕੋਇ ਨਾ ਉਤਰਸਿ ਪਾਰਿ ॥ ਰਹਾਉ ॥
ਭੂਲੇ ਕਉ ਗੁਰਿ ਮਾਰਗਿ ਪਾਇਆ ॥
ਅਵਰ ਤਿਆਗਿ ਹਰਿ ਭਗਤੀ ਲਾਇਆ ॥
ਜਨਮ ਮਰਨ ਕੀ ਤ੍ਰਾਸ ਮਿਟਾਈ ॥
ਗੁਰੂ ਪੂਰੇ ਕੀ ਬਿਅੰਤ ਵਡਾਈ ॥
ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥
ਅੰਧਕਾਰ ਮਹਿ ਭਇਆ ਪ੍ਰਗਾਸ ॥
ਜਿਨਿ ਕੀਆ ਸੋ ਗੁਰ ਤੇ ਜਾਨਿਆ ॥
ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ॥
ਗੁਰੁ ਕਰਤਾ ਗੁਰੁ ਕਰਣੈ ਜੋਗੁ ॥
ਗੁਰ ਪ੍ਰਮੇਸਰੁ ਹੈ ਭੀ ਹੋਗੁ ॥
ਕਹੁ ਨਾਨਕ ਪ੍ਰਭਿ ਇਹੈ ਜਨਾਈ ॥
ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥

(ਸ੍ਰੀ ਆਦਿ ਗ੍ਰੰਥ, ਪੰਨਾ ੮੬੪)

ਹੇ ਭਾਈ ! ਗੁਰੂ ਦੇ ਚਰਨਾਂ ਕੋ ਹਿਰਦੇ ਵਿਚ ਧਾਰਨ ਕਰ, ਗੁਰੂ ਹੀ ਪਾਰਬ੍ਰਹਮ ਹੈ । ਤਾਂ ਤੇ ਸਦਾ ਹੀ ਨਮਸਕਾਰ ਕਰ । ਹੇ ਸੰਸਾਰੀ ਲੋਕੋ ! ਗੁਰੂ ਬਿਨਾਂ ਭਵਜਲ ਰੂਪੀ ਸੰਸਾਰ ਤੋਂ ਕੋਈ ਪਾਰ ਨਹੀਂ ਉਤਰ ਸਕਦਾ, ਮਤਾਂ ਕੋਈ ਭਰਮ ਭੁੱਲਾ ਰਹੇ । ਭੁੱਲੇ ਹੋਏ ਜੀਵ ਕੋ ਗੁਰੂ ਹੀ ਆਪਣੇ ਘਰ ਦੇ ਰਾਹੇ ਪਾ ਸਕਦਾ ਹੈ, ਅਨਾਤਮ ਪਦਾਰਥਾ ਦਾ ਤਿਆਗ ਕਰਾ ਕੇ, ਹਰੀ ਭਗਤੀ ਵਿਚ ਜੋੜ ਕੇ ਜਨਮ-ਮਰਨ ਦਾ ਡਰ ਮਿਟਾ ਕੇ । ਤਾਂ ਤੇ ਹੇ ਭਾਈ ! ਗੁਰ ਪੂਰੇ, ਬ੍ਰਹਮ ਸਰੋਤ੍ਰੀ ਨੇਸਟੀ ਦੀ ਬੇਅੰਤ ਵਡਿਆਈ ਹੈ । ਗੁਰੂ ਦੀ ਕਿਰਪਾ ਨਾਲ ਹੀ ਮੂਧਾ ਕਮਲ ਜੋ ਮਸਤਕ, ਭਰਵੱਟਿਆਂ ਦੇ ਵਿਚਾਲੇ ਦੋ ਪੰਖੜੀਆਂ ਵਾਲਾ ਸਫੈਦ ਰੰਗ ਦਾ ਹੈ, ਜਿਸ ਕੋ ਆਗਿਆ ਚੱਕਰ ਕਹਿੰਦੇ ਹਨ, ਸੋ ਸਿੱਧਾ ਹੋ ਕੇ ਪ੍ਰਕਾਸਦਾ ਹੈ । ਜਿਸ ਦੇ ਪ੍ਰਕਾਸਣੇ ਸੇ ਅੰਤਸ਼ਕਰਣ ਦੇ ਅੰਧਕਾਰ ਵਿਚ (ਗਿਆਨ) ਪ੍ਰਕਾਸ਼ ਹੋ ਆਉਂਦਾ ਹੈ । ਭਾਵ, ਆਪਣੇ ਵਾਸਤਵ ਸਰੂਪ ਆਤਮਾਂ ਦਾ ਸਾਖਿਆਤਕਾਰ ਹੋ ਜਾਂਦਾ ਹੈ ਅਤੇ ਜਿਸ (ਬਿੰਬ) ਬ੍ਰਹਮ ਸੇ ਪ੍ਰਤੀਬਿੰਬ ਜੀਵ ਹੋਇਆ ਹੈ, ਉਸਨੂੰ ਗੁਰੂ ਸੇ ਹੀ ਜਾਣਿਆ ਜਾਂਦਾ ਹੈ, ਅਤੇ ਗੁਰੂ ਦੀ ਕਿਰਪਾ ਸੇ ਹੀ ਇਸ ਮੂਰਖ ਅਗਿਆਨੀ ਮਨ ਕੋ (ਮਨਨ) ਦ੍ਰਿੜ੍ਹਤਾ ਹੁੰਦੀ ਹੈ, ਆਪਣੇ ਵਾਸਤਵ ਸਰੂਪ ਵਿਚ ਗੁਰੂ ਵਿਚ ਹੀ ਜਗ ਰਚਣ ਦੀ ਯੋਗਤਾ ਹੈ । ਗੁਰੂ ਹੀ ਪ੍ਰਮੇਸ਼ਰ ਹੈ,

ਹੁਣ ਵੀ ਤੇ ਭਵਿਖਤ ਵਿਚ ਵੀ ਹੋਵੇਗਾ।

ਗੁਰੂ ਜੀ ਕਹਿੰਦੇ ਹਨ—ਮੈਨੂੰ ਪ੍ਰਭੂ ਨੇ ਇਹੋ ਜਣਾਇਆ ਹੈ ਕਿ ਗੁਰੂ ਬਿਨਾਂ ਮੁਕਤੀ ਨਹੀਂ ਪਾਈ ਜਾ ਸਕਦੀ, ਯਥਾ—

ਨਾਨਕ ਸੋਧੇ ਸਿੰਮ੍ਰਿਤ ਬੇਦ ॥
ਪਾਰਬ੍ਰਹਮ ਗੁਰ ਨਾਹੀ ਭੇਦ ॥ (ਸ੍ਰੀ ਆਦਿ ਗ੍ਰੰਥ, ਪੰਨਾ ੧੧੪੨)

ਕਿਉਂਕਿ ਗੁਰੂ ਦੇ ਸਰੀਰ ਮੇਂ ਜੋ ਆਤਮਾ ਪ੍ਰਕਾਸ਼ਵਾਨ ਹੈ, ਉਸੇ ਦਾ ਨਾਮ ਪਾਰਬ੍ਰਹਮ ਹੈ। ਇਸ ਦਾ ਪੂਰਣ ਨਿਰਣਾ ਗਿਆਨ ਕਾਂਡ ਮੇਂ ਹੋ ਜਾਏਗਾ।

ਭਾਈ ਗੁਰਦਾਸ ਜੀ ਵੀ ਗੁਰੂ ਦੇ ਧਿਆਨ ਧਰਨ ਦੀ ਪੁਸ਼ਟੀ ਕਰਦੇ ਹਨ :

ਬਿਨ ਗੁਰ ਹੋਰ ਧਿਆਨ ਹੈ, ਸਭ ਦੂਜਾ ਭਾਉ ॥
ਬਿਨ ਗੁਰ ਸਬਦ ਗਿਆਨ ਹੈ ਫੀਕਾ ਆਲਾਉ ॥
ਬਿਨੁ ਗੁਰ ਚਰਨਾਂ ਪੂਜਨਾ, ਸਭ ਕੂੜ ਸੁਆਉ ॥
ਬਿਨ ਗੁਰ ਬਚਨ ਜੋ ਮੰਨਣਾ, ਊਰਾ ਪਰਥਾਉ ॥
ਸਾਧ ਸੰਗਤ ਬਿਨ ਸੰਗ ਹੈ, ਸਭ ਕਚਾ ਚਾਉ ॥
ਪੀਰ ਮੁਰੀਦਾਂ ਪਿਰਹੜੀ ਜਿਣ ਜਾਨਣਿ ਦਾਉ ॥

ਪਾਠਕ ਵੀਰੋ ! ਜਗਿਆਸੂ ਨੇ ਪਿੱਛੇ ਦੋ ਸਵਾਲ ਕੀਤੇ ਹਨ ਕਿ ਮਨ ਦਾ ਜੋੜਨਾ ਕੋਈ ਜ਼ਰੂਰੀ ਹੈ ? ਜੇ ਜ਼ਰੂਰੀ ਹੈ ਤਾਂ ਧਿਆਨ ਜੋੜਿਆ ਕਿਵੇਂ ਜਾਵੇ ? ਇਹਨਾਂ ਦੋਹਾਂ ਸਵਾਲਾਂ ਦਾ ਨਿਰਣਾ ਗੁਰਮਤ ਦੁਆਰਾ ਹੋ ਚੁੱਕਾ ਹੈ, ਪ੍ਰੰਤੂ ਗੁਰਮਤ ਅਨੁਸਾਰ ਭਗਤੀ ਆਪੋ ਆਪਣੇ ਧਰਮਾਂ ਅਨੁਸਾਰ ਹੀ ਕੀਤੀ ਸਫਲ ਹੁੰਦੀ ਹੈ। ਗੁਰ ਫੁਰਮਾਨ ਹੈ :

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰਤ ਬ੍ਰਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥
ਸਰਬ ਸਬਦੰਤ ਏਕ ਸਬਦੰ ਜੇ ਕੋ ਜਾਨਸਿ ਭੇਉ ॥
ਨਾਨਕ ਤਾਕਉ ਦਾਸ ਹੈ ਸੋਈ ਨਿਰੰਜਨ ਦੇਉ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੩੫੩)

**ਅਰਥ** : ਜੋਗੀ ਦਾ ਧਰਮ ਹੈ—ਸ੍ਵੈ-ਸਰੂਪ ਦਾ ਗਿਆਨ। ਮਤਲਬ ਆਤਮ ਗਿਆਨੀ ਹੋ ਕੇ ਹੋਰਨਾਂ ਨੂੰ ਗਿਆਨ ਉਪਦੇਸ਼ ਕਰਨਾ। ਬ੍ਰਾਹਮਣ ਦਾ ਧਰਮ ਬੇਦ ਗਿਆਤਾ ਹੋਵੇ ਤੇ ਹੋਰਨਾਂ ਕੋ ਪੜ੍ਹਾਵੇ। ਛਤ੍ਰੀ ਦਾ ਧਰਮ ਹੈ—ਧਰਮ ਯੁਧ ਕਰਨਾ ਤੇ ਮਾੜੇ ਦੀ ਮਦਦ ਕਰਨੀ। ਸੂਦਰ ਦਾ ਧਰਮ ਹੈ—ਪਰਾਈ ਕਿਰਤ ਕਰਨੀ, ਇਹ ਸਾਰਿਆਂ ਦਾ (ਅਸਾਧਾਰਨ)[1] ਧਰਮ ਹੈ, ਸਰਬ ਸਬਦੰਤ ਏਕ ਸਬਦੰ ਪ੍ਰਮਾਤਮਾ ਜੋ ਆਪਣਾ ਆਤਮਾ ਹੈ, ਜੋ ਸਭ ਮੇਂ ਏਕ ਹੈ, ਉਸ ਕੋ, ਗੁਰੂ ਨੂੰ ਮਿਲ ਕੇ ਜਾਨਣਾਂ ਸਭ ਦਾ ਧਰਮ ਹੈ। ਜੇ ਕੋਈ ਉਸ ਆਤਮਦੇਵ ਕੋ ਜਾਣ ਲਵੇ ਕਿ ਆਤਮਾ ਹੀ (ਨਿਰੰਜਨ) ਮਾਇਆ ਤੋਂ ਰਹਿਤ ਸ਼ਿਰੋਮਣੀ ਦੇਵ ਹੈ ਤਾਂ

1. ਜਿਹੜੀ ਵਸਤੂ ਇਕੋ ਕੰਮ ਆ ਸਕਦੀ ਹੋਵੇ।

ਗੁਰੂ ਜੀ ਕਹਿੰਦੇ ਹਨ—ਮੈਂ ਉਸ ਦਾ ਦਾਸ ਹਾਂ। ਪ੍ਰੰਤੂ ਗੁਰੂ ਜੀ ਤਾਂ ਸਭ ਦੇ ਮਾਲਕ ਹਨ। ਇਹ ਸਾਨੂੰ ਪੂਰਨੇ ਪਾ ਕੇ ਦਿੱਤੇ ਹਨ ਕਿ ਐਸੇ ਦਾਸਾ-ਭਾਵ ਮੇਂ ਬੋਲੋ ਤੇ ਵਰਤੋ।

ਪਰ ਜੇ ਵਿਚਾਰ ਪਿਛਲੇ ਇਤਿਹਾਸ ਤੇ ਕਰੀਏ ਤਾਂ ਪਿਛਲੇ ਜੁਗਾਂ ਮੇਂ ਵੀ ਤੇ ਹੁਣ ਕਲਜੁਗ ਮੇਂ ਵੀ ਅੱਸੀ ਨੱਬੇ ਪ੍ਰਤੀਸ਼ਤ ਗ੍ਰਿਹਸਤੀ, ਗੁਰੂ ਤੇ ਗ੍ਰਿਹਸਤੀ ਹੀ ਭਗਤ ਹੋਏ ਹਨ ਅਤੇ ਗੁਰੂ ਜੀ ਨੇ ਵੀ ਗੁਰਬਾਣੀ ਦੁਆਰਾ ਕਲਜੁਗੀ ਜੀਵਾਂ ਦੀ ਰਮਜ਼ ਕੋ ਜਾਣ ਕੇ ਕਿ ਇਹ ਜੀਵ ਸ਼ਰਧਾ ਭਾਵਨਾ, ਹਠ, ਤਿਆਗ, ਨਿਸ਼ਕਾਮ ਕਰਮ, ਸੇਵਾ ਤੋਂ ਨਫਰਤ, ਭਾਵ ਸਾਰੇ ਸ਼ੁਭ ਕਰਮਾਂ ਤੋਂ ਹੀਣੇ ਤੇ ਕਾਮ, ਲਾਲਚ ਆਦਿ ਤੋਂ ਨਾ ਬਚ ਸਕਣ ਵਾਲੇ ਵੇਖ ਕੇ, ਜ਼ਿਆਦਾ ਮਾਨਤਾ ਗ੍ਰਿਹਸਤ ਧਰਮ ਨੂੰ ਹੀ ਦਿੱਤੀ ਹੈ, ਤੇ ਫ਼ਰਮਾਇਆ ਹੈ ਕਿ—

ਮਨ ਹਠਿ ਜਿਸ ਤੇ ਮੰਗਣਾ ਲੈਣਾ ਦੁਖੁ ਮੰਨਾਇ ॥
ਇਸ ਭੇਖੈ ਥਾਵਹ ਗਿਹੁ ਭਲਾ ਜਿਥਹੁ ਕੋ ਵਰਸਾਇ[1] ॥

(ਸ੍ਰੀ ਆਦਿ ਗ੍ਰੰਥ, ਪੰਨਾ ੫੮੭)

ਫਿਰ ਅੱਜ ਇਹ ਭਵਿਖਤ ਗਿਆਨ ਗੁਰੂ ਜੀ ਦਾ ਪ੍ਰਤੱਖ ਹੋ ਰਿਹਾ ਹੈ ਕਿ ਜਿਸਕੋ ਦੇਖੋ ਭੇਖੀ ਹੀ ਸਾਬਤ ਹੋਏਗਾ ਤੇ ਹਠ ਨਾਲ ਤੰਗ ਕਰਕੇ ਮੰਗ ਕੇ ਨਸ਼ੇ ਪੂਰੇ ਕਰਦੇ ਹੀ ਦਿਸ ਰਹੇ ਹਨ। ਤਾਂ ਤੇ ਇਸ ਭੇਖੀ ਚਾਰ ਸੌ ਵੀਹ ਨਾਲੋਂ ਅਸੀਂ ਗੁਰਮਤ ਅਨੁਸਾਰ ਕਿਸੇ ਗ੍ਰਿਹਸਤੀ ਮਹਾਂ ਪੁਰਖ ਕੋ ਮਿਲ ਕੇ, ਗੁਰੂ ਧਾਰਨਾਂ ਕਰਕੇ, ਉਸ ਦੇ ਹੁਕਮ ਵਿਚ ਚੱਲ ਕੇ ਜਨਮ ਸਫਲ ਕਰਕੇ ਜਾਈਏ।

ਭਾਈ ਗੁਰਦਾਸ ਜੀ ਫ਼ਰਮਾਉਂਦੇ ਹਨ—

ਘਰ-ਬਾਰੀ ਜੀਵਨ ਮੁਕਤ ਲਹਿਰ ਨਹੀ ਲਬ ਲੋਭ ਵਿਆਪੈ ॥

ਤੇ ਜੋ ਕਲਜੁਗੀ ਜੀਵਾਂ ਵਾਸਤੇ ਭਗਤੀ ਕਰਨ ਦਾ ਮੁਖ ਤਰੀਕਾ ਗ੍ਰਿਹਸਤ ਵਿਚ ਰਹਿ ਕੇ ਹੀ ਅਪਣਾਇਆ ਹੈ, ਓਸਦੇ ਹੀ ਧਾਰਨੀ ਬਣੀਏ। ਪ੍ਰੰਤੂ ਇਕ ਗੱਲ ਮੇਰੀ ਕਦੇ ਵੀ ਨਹੀਂ ਵਿਸਾਰਨੀ, ਜੋ ਗੁਰ ਫ਼ਰਮਾਨ ਹੈ—

ਬਿਨ ਗੁਰ ਪੂਰੇ ਨਾਹੀ ਉਧਾਰੁ ॥
ਬਾਬਾ ਨਾਨਕੁ ਆਖੈ ਇਹੁ ਬੀਚਾਰੁ ॥

(ਸ੍ਰੀ ਆਦਿ ਗ੍ਰੰਥ, ਪੰਨਾ ੮੮੬)

ਇਹ ਬਾਤ ਮੇਰੀ ਨਹੀਂ, ਗੁਰੂ ਜੀ ਕਹਿ ਰਹੇ ਹਨ ਕਿ ਮੇਰਾ ਇਹ ਵਿਚਾਰ ਹੈ ਕਿ ਪੂਰੇ ਗੁਰੂ ਬਿਨਾਂ ਜੀਵ ਦੀ ਕਲਿਆਣ ਨਹੀਂ ਹੁੰਦੀ। 'ਪੂਰਾ ਗੁਰੂ' ਦਾ ਜ਼ਿਕਰ ਜਿਥੇ ਵੀ ਗੁਰਬਾਣੀ ਵਿਚ ਆਇਆ ਹੈ, ਉਥੇ ਟੀਕਾਕਾਰਾਂ ਨੇ ਪੂਰੇ ਗੁਰੂ ਦਾ ਅਰਥ ਬ੍ਰਹਮ-ਸਰੋਤ੍ਰੀ ਬ੍ਰਹਮ ਨੇਸਟੀ ਹੀ ਕੀਤਾ ਹੈ ਅਤੇ ਮੈਂ ਵੀ ਇਹ ਨਿਰਣਾ ਪੁਸਤਕ ਦੇ ਆਰੰਭ ਵਿਚ ਹੀ ਕਰ ਆਇਆ ਹਾਂ,

---

1. ਜਿਥੋਂ ਰੋਟੀ ਕਪੜੇ ਦੀ ਲੋੜ ਪੂਰੀ ਹੋ ਜਾਂਦੀ ਹੈ।

ਉਥੋਂ ਪੜ੍ਹ ਲਵੋ। ਅਤੇ ਜਿਸ ਨੂੰ ਗੁਰੂ ਧਾਰਨ ਕਰੋ, ਜੇ ਉਸ ਵਿਚ ਪੂਰੇ ਗੁਰੂ ਵਾਲੇ ਲੱਛਣ ਢੁਕਦੇ ਹੋਣ ਤਾਂ ਗੁਰੂ ਧਾਰਣ ਕਰ ਲਵੋ, ਜੇ ਨਾ ਢੁਕਦੇ ਹੋਣ ਤਾਂ ਉਸ ਨੂੰ ਗੁਰੂ ਬਿਲਕੁਲ ਨਾ ਮੰਨੋ ਤੇ ਪੂਰੇ ਗੁਰੂ ਦੇ ਲੱਛਣਾਂ ਵਾਲਾ ਗੁਰੂ ਲੱਭੋ।

ਫਿਰ ਆਪਣੇ ਘਰ ਦਾ ਵਾਤਾਵਰਣ ਦੇਖੋ। ਜੇ ਬੱਚੇ ਨਬਾਲਗ ਹਨ, ਅਜੇ ਪੜ੍ਹਦੇ ਹਨ, ਘਰ ਦੀ ਜ਼ੁੰਮੇਵਾਰੀ ਸਾਰੀ ਤੁਹਾਡੇ ਪਾਸ ਹੈ, ਤਾਂ ਫਿਰ ਘਰ ਦੇ ਪ੍ਰੋਗਰਾਮ ਦੀ ਵੰਡ ਕਰ ਲਵੋ। ਅੰਮ੍ਰਿਤ ਵੇਲੇ ਉਠੋ, ਜਲ ਦਾ ਗੜਵਾ ਲੈ ਕੇ ਜੰਗਲ ਮੈਦਾਨ ਹੋ ਆਵੋ। ਫਿਰ ਦਾਤਣ ਕਰਕੇ ਇਸ਼ਨਾਨ ਕਰੋ। ਫਿਰ ਅਰਦਾਸ ਕਰਕੇ ਏਹ ਮੰਗ ਮੰਗੋ ਕਿ ਹੇ ਮੇਰੇ ਸਤਿਗੁਰੂ ! ਮਨ ਦੀ ਇਕਾਗਰਤਾ ਬਖਸ਼ੋ ਅਤੇ ਆਪ ਜੀ ਦੇ ਭਾਣੇ ਵਿਚ ਚੱਲਣ ਦੀ ਸਮਰੱਥਾ ਬਖਸ਼ੋ, ਕਿਉਂਕਿ ਇਸ ਮੰਗ ਦੇ ਬਰਾਬਰ ਹੋਰ ਕੋਈ ਮੰਗਾਂ ਲਾਹੇਵੰਦ ਨਹੀਂ ਹਨ, ਸਗੋਂ ਫਸਾਉਣ ਵਾਲੀਆਂ ਹਨ। ਇਹ ਮੰਗ ਲੋਕ-ਪ੍ਰਲੋਕ ਦੋਹਾਂ ਦੇ ਸੁਖ ਦੇਣ ਵਾਲੀ ਹੈ, ਕਿਉਂਕਿ ਗੁਰ ਫ਼ੁਰਮਾਨ ਹੈ—

ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥

(ਸ੍ਰੀ ਆਦਿ ਗ੍ਰੰਥ, ਪੰਨਾ ੨੯੮)

ਅਰਥ ਸਪੱਸ਼ਟ ਹੈ।

ਭਗਤੀ ਮਾਰਗ ਵਿਚ ਮਨ ਨੂੰ ਵੱਸ ਕਰਨਾ ਹੀ ਸਭ ਤੋਂ ਕਠਿਨ ਹੈ। ਫਿਰ ਆਪਣਾ ਜਤਨ ਵੀ ਕਰੋ। ਚੌਕੜਾ ਮਾਰ ਕੇ, ਲੱਕ ਦਾ ਵੱਲ ਕੱਢ ਕੇ, ਪਵਿਤਰ ਤੇ ਇਕਾਂਤ ਜਗ੍ਹਾ ਬੈਠੋ ਤੇ ਸਾਰੇ ਸਰੀਰ ਕੋ ਹੀ ਪੰਡ ਵਾਂਗ ਘੁੱਟ ਕੇ ਬੰਨ੍ਹ ਲਵੋ। ਜਿੰਨਾ ਸਵਾਸ ਰੋਕੋਗੇ, ਓਨਾਂ ਹੀ ਮਨ ਵੀ ਰੁਕੇਗਾ। ਇਨ੍ਹਾਂ ਦਾ ਖਾਸ ਸੰਬੰਧ ਹੈ। ਮਨ ਨੂੰ ਗੁਰੂ ਚਰਨਾਂ ਵਿਚ ਜੋੜੋ, ਮਨ ਦਾ ਸੁਭਾਉ ਚੰਚਲ ਹੈ, ਇਹ ਦੌੜੇਗਾ, ਫਿਰ ਮੋੜ ਕੇ ਜੋੜੋ, ਫਿਰ ਦੌੜੇਗਾ; ਫਿਰ ਜੋੜੋ, ਇਹ ਗੱਲ ਭੁੱਲਣੀ ਨਹੀਂ। ਜੇ ਮਨ ਨਾਲ ਭਜਨ ਕਰੋਗੇ ਤਾਂ ਹੀ ਭਜਨ ਮਨ ਵਿਚ ਵੱਸੇਗਾ, ਨਹੀਂ ਤੇ ਭਜਨ ਕੀਤੇ ਦਾ ਮਨ ਤੇ ਕੋਈ ਅਸਰ ਨਹੀਂ ਹੋਵੇਗਾ। ਇਸ ਦੀ ਬਾਬਤ ਮੈਂ ਪਿੱਛੇ ਬਹੁਤ ਕੁਝ ਲਿਖ ਆਇਆ ਹਾਂ, ਉਥੋਂ ਵੇਖ ਲਵੋ। ਇਕ ਘੰਟਾ ਨਾਮ ਸਿਮਰਨ ਕਰਕੇ ਤੇ ਫਿਰ ਜੇ ਪੜ੍ਹੇ ਹੋ ਤਾਂ ਪੰਜਾਂ ਬਾਣੀਆਂ ਦਾ ਨਿਤਨੇਮ ਕਰੋ, ਜੇ ਨਹੀਂ ਪੜ੍ਹੇ ਤਾਂ ਥੋੜ੍ਹਾ ਬਾਹਲਾ ਜ਼ਰੂਰ ਪੜ੍ਹੋ, ਜਿੰਨੇ ਨਾਲ ਪੰਜ ਬਾਣੀਆਂ ਦਾ ਪਾਠ ਕਰ ਸਕੋ। ਫਿਰ ਉਠ ਕੇ ਘਰ ਦੇ ਵਿਹਾਰ ਕਰੋ ਅਤੇ ਘਰ ਦੀ ਕਮਾਈ ਵਿਚੋਂ ਦਸਵੰਧ ਦੇਵੋ। ਕੁਝ ਗੁਰੂ ਦੇ ਲੰਗਰ ਵਿਚ ਪਾਓ, ਕੁਛ ਘਰ ਆਏ ਸਾਧੂਆਂ ਦੀ ਸੇਵਾ ਵਿਚ ਲਾਓ, ਗੁਰ ਵਾਕ ਹੈ :

ਪੁੰਨ ਦਾਨ ਕਾ ਕਰੈ ਸਰੀਰੁ ॥
ਸੋ ਗਿਰਹੀ ਗੰਗਾ ਕਾ ਨੀਰੁ ॥

(ਸ੍ਰੀ ਆਦਿ ਗ੍ਰੰਥ, ਪੰਨਾ ੯੫੨)

ਤਥਾ—ਘਾਲਿ ਖਾਇ ਕਿਛੁ ਹਥਹੁ ਦੇਇ
ਨਾਨਕ ਰਾਹੁ ਪਛਾਣੇ ਸੇਇ ॥

(ਪੰਨਾ ੧੨੪੫)

**ਅਰਥ** : ਜੋ ਗ੍ਰਿਹਸਤੀ ਦਾਨ ਪੁੰਨ ਵਾਲਾ ਸੁਭਾਅ ਬਣਾ ਲੈਂਦਾ ਹੈ, ਉਸ ਦਾ ਮਨ

ਗੰਗਾ ਜਲ ਵਰਗਾ ਨਿਰਮਲ ਹੋ ਜਾਂਦਾ ਹੈ, ਪਰ ਜੇ ਨਿਸ਼ਕਾਮ ਦਾਨ ਕਰੇ। ਜੋ ਕਮਾਈ ਕਰਕੇ ਖਾਂਦਾ ਹੈ ਤੇ ਹੱਥੋਂ ਦਾਨ ਕਰਦਾ ਹੈ, ਸੋਈ ਪ੍ਰਮੇਸ਼ਰ ਦੀ ਪ੍ਰਾਪਤੀ ਕਰ ਸਕਦਾ ਹੈ।

ਦਸਮੇਸ਼ ਗੁਰੂ ਜੀ ਦਾ ਵਾਕ ਹੈ—

ਮਨ ਕਾ ਮਾਰਨ ਸੁਗਮ ਹੈ, ਤਨ ਕੌ ਬਾਂਧੋ ਆਦ ॥
ਸੁਧ ਵਿਹਾਰੀ ਕਾਰ ਗੁਰ, ਦੋਖ ਛੋਡੀਏ ਬਾਦ ॥

(ਸੌ ਸਾਖੀ)

**ਅਰਥ** : ਮਨ ਦਾ ਮਾਰਨ ਤਾਂ ਹੀ ਸੌਖਾ ਹੈ, ਜੇ ਅਹਾਰ, ਵਿਹਾਰ ਅਤੇ ਅਚਾਰ ਸ਼ੁੱਧ ਹੋਵਣ। ਗੁਰੂ ਦੀ ਭੇਟਾ ਦਾਨ ਕਰੇ ਅਤੇ ਹੋਰ ਦੋਸ਼—ਨਿੰਦਾ, ਚੁਗਲੀ, ਈਰਖਾ, ਦਵੈਤ, ਝਗੜਿਆਂ ਦਾ ਤਿਆਗ ਕਰੇ। ਗੁਰੂ ਦੀ ਸੰਗਤ ਮਹੀਨੇ ਦੋ ਮਹੀਨੇ ਬਾਅਦ ਜ਼ਰੂਰ ਕਰੇ। ਜੇ ਗੁਰੂ ਦਾ ਘਰ ਨੇੜੇ ਹੋਵੇ ਤਾਂ ਰੋਜ਼ਾਨਾ ਹੀ ਕਰੇ। ਘਰ ਵਿਚ ਜੇ ਕੋਈ ਆਧ, ਬਿਆਧ, ਉਪਾਧ, ਰੋਗ ਖੜ੍ਹਾ ਹੋ ਜਾਵੇ ਤਾਂ ਆਪਣੇ ਗੁਰੂ ਪਾਸ ਹੀ ਨਿਮਰਤਾ ਸਹਿਤ ਬੇਨਤੀ ਕਰੇ ਤੇ ਫਿਰ ਜੋ ਗੁਰੂ ਉਪਾਅ ਦੱਸੇ, ਸੋ ਕਰੇ। ਜਿਹੜੇ ਗ੍ਰਿਹਸਤੀਆਂ ਦੇ ਘਰਾਂ ਵਿਚ ਆਈ ਸਾਧ ਸੰਗਤ ਦੀ ਸੇਵਾ ਨਹੀਂ ਹੁੰਦੀ ਤੇ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਭਜਨ ਸਿਮਰਨ ਨਹੀਂ ਕਰਦੇ, ਉਨ੍ਹਾਂ ਦੀ ਬਾਬਤ ਕਬੀਰ ਜੀ ਲਿਖਦੇ ਹਨ—

ਕਬੀਰ ਜਾ ਘਰ ਸਾਧ ਨ ਸੇਵੀਅਹਿ, ਹਰਿ ਕੀ ਸੇਵਾ ਨਾਹਿ ॥
ਤੇ ਘਰ ਮਰਹਟ ਸਾਰਖੇ ਭੂਤ ਬਸਿਹਿ ਤਿਨ ਮਾਹਿ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੩੭੪)

ਜਿਨ੍ਹਾਂ ਘਰਾਂ ਵਿਚ ਸਾਧ ਸੰਗਤ ਦੀ ਸੇਵਾ ਨਹੀਂ ਹੁੰਦੀ, ਪ੍ਰਮੇਸ਼ਵਰ ਦਾ ਸਿਮਰਨ ਨਹੀਂ ਹੁੰਦਾ, ਉਹ ਘਰ ਮਸਾਣਾਂ ਵਰਗੇ ਹਨ ਅਤੇ ਉਸ ਘਰ ਵਿਚ ਵੱਸਣ ਵਾਲੇ ਮਨੁੱਖ ਭੂਤਾਂ ਵਰਗੇ ਹਨ। ਇਸ ਲੀਏ ਪ੍ਰਮੇਸ਼ਰ ਦਾ ਸਿਮਰਨ ਅਤੇ ਆਈ ਸਾਧ ਸੰਗਤ ਅਤੇ ਗਰੀਬ ਦੀ ਸਹਾਇਤਾ ਕਰਨੀ ਗ੍ਰਿਹਸਤੀ ਦਾ ਮੁੱਖ ਫਰਜ਼ ਹੈ। ਪਰਾਇਆ ਹੱਕ ਖਾਣਾ ਗੁਰੂ ਜੀ ਨੇ ਮੁਰਦਾਰ ਖਾਣ ਦੇ ਬਰਾਬਰ ਲਿਖਿਆ ਹੈ ਅਤੇ ਜੰਗਲ ਜਾ ਕੇ ਇਸ਼ਨਾਨ ਕੀਤੇ ਬਿਨਾਂ ਪ੍ਰਸ਼ਾਦਾ ਨਾ ਛਕੋ। ਗੁਰੂ ਜੀ ਦਾ ਹੁਕਮ ਹੈ—

ਜਾਮ[1] ਜਾਮਨੀ ਮਜੇ ਆਛੈ, ਜਲ[2] ਲੇਵਹੁ ਮੂਤਰ ਕੇ ਪਾਛੈ ॥
ਸੁਨੇ ਨਾ ਝੂਠ, ਨਾ ਮੁਖ ਤੇ ਕਹੈ, ਸੰਗ ਝੂਠ ਕੇ ਪ੍ਰੀਤ ਨ ਗਹੈ ॥
ਕਹੈ ਸਾਚ ਹੋਵੈ ਕਿਸੇ ਘਾਤੁ, ਇਸਦੇ ਆਦ ਬਿਚਾਰੋ ਬਾਤ ॥
ਤਹਾਂ ਸਾਚ ਨ ਅੰਗੀਕਾਰੇ, ਬਨ ਉਪਕਾਰੀ ਕਾਜ ਸੁਧਾਰੇ ॥
ਅਵਰ ਜਿਤਕ ਜਗ ਕੇ ਬਿਵਹਾਰੇ, ਸਚ ਕੇ ਸਹਿਤ ਕਰੋ ਹਿਤਕਾਰੇ ॥

(ਮੁਕਤਨਾਮਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ)

---

1. ਪਹਿਰ ਰਾਤ ਤੇ ਇਸ਼ਨਾਨ ਕਰੋ। 2. ਪਿਸ਼ਾਬ ਕਰਕੇ, ਜਲ ਵਰਤ ਕੇ ਉਠੋ ।

ਬਾਕੀ ਸਾਰਾ ਦਿਨ ਘਰ ਦੇ ਵਿਹਾਰ ਕਰੋ, ਪਰ ਵਿਹਾਰ ਕਰਦਿਆਂ ਵੀ ਚੋਅਖਰਾ ਭਜਨ ਮੂੰਹ ਵਿਚ ਕਰਦੇ ਰਹੋ ।

ਬੁੱਲ੍ਹਿਆ ਰੱਬ ਦਾ ਕੀ ਪਾਉਣਾ ?
ਇਧਰੋਂ ਪੁੱਟਣਾ ਤੇ ਓਧਰ ਲਾਉਣਾ ।

ਜਿੰਨਾ ਜਗ ਵੱਲੋਂ ਉਪਰਾਮ ਹੋਵੋਗੇ, ਓਨਾ ਹੀ ਪ੍ਰਮਾਤਮਾ ਦੇ ਨੇੜੇ ਹੁੰਦੇ ਜਾਓਗੇ । ਪਰ ਵਿਹਾਰ ਛੱਡਣੇ ਨਹੀਂ, ਕਰੋ; ਪਰ ਸੁਪਨੇ ਦੇ ਜਾਣ ਕੇ ਕਰੋ, ਫਿਰ ਕਿਸੇ ਨਾਲ ਲੜਨਾ ਨਹੀਂ ਪਵੇਗਾ । ਸੁਪਨੇ ਮੇਂ ਸਾਡਾ ਕੋਈ ਕਿਤਨਾ ਨੁਕਸਾਨ ਕਰ ਦੇਵੇ, ਪਰ ਸਵੇਰੇ ਜਾ ਕੇ ਉਸ ਨਾਲ ਅਸੀਂ ਕਦੇ ਲੜੇ ਨਹੀਂ, ਕਿਉਂਕਿ ਸਵੇਰੇ ਪਤਾ ਹੈ ਕਿ ਝੂਠ ਸੀ । ਦਿਨ ਅਸਤੇ ਰਹਿਰਾਸ ਦਾ ਪਾਠ ਵਿਚਾਰ ਵਿਚਾਰ ਕੇ ਕਰੋ ਅਤੇ ਸੌਣ ਲੱਗੇ ਏਸੇ ਤਰ੍ਹਾਂ ਵਿਚਾਰ ਕੇ ਕੀਰਤਨ ਸੋਹਿਲਾ ਪੜ੍ਹੋ ਅਤੇ ਇਹ ਸ਼ਬਦ ਨੌਵੀਂ ਪਾਤਸ਼ਾਹੀ ਦੇ ਰਾਤ ਕੋ ਸੌਣ ਦੇ ਸਮੇਂ ਵਿਚਾਰ ਵਿਚਾਰ ਕੇ ਪੜ੍ਹ ਕੇ ਬਿਰਾਜੋ—

ਸੋਰਠਿ ਮ: ੯ ॥

ੴ ਸਤਿਗੁਰ ਪ੍ਰਸਾਦਿ ।।

ਰੇ ਮਨ ਰਾਮ ਸਿਉ ਕਰ ਪ੍ਰੀਤਿ ॥
ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤ ॥ ਰਹਾਉ ॥
ਕਰ ਸਾਧ ਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤੁ ॥
ਕਾਲੁ ਬਿਆਲੁ[1] ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਚ ॥
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ॥
ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ[2] ਬੀਤ ॥

ਸੋਰਠਿ ਮ: ੯ ।

ਮਨ ਕੀ ਮਨ ਹੀ ਮਾਹਿ ਰਹੀ ॥
ਨਾ ਹਰਿ ਭਜੇ ਨਾ ਤੀਰਥ ਸੇਵੇ ਚੋਟੀ ਕਾਲਿ ਗਹੀ ॥ ਰਹਾਉ ॥
ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨੁ ਸਭੁ ਮਹੀ ॥
ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮ ਕੋ ਸਹੀ ॥
ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥
ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥

(ਸ੍ਰੀ ਆਦਿ ਗ੍ਰੰਥ, ਪੰਨਾ ੬੩੧)

---

1. ਕਾਲ ਤੇਰੇ ਸਿਰ ਤੇ ਫਨੀਅਰ ਸੱਪ ਵਾਂਗ ਝੂਲ ਰਿਹਾ ਹੈ ਅਤੇ ਮੌਤ ਮੂੰਹ ਅੱਡੀ ਖੜ੍ਹੀ ਹੈ ।
2. ਸਮਾਂ ।

ਜਿਹੜੇ ਵਿਹਾਰ ਕਰੋ, ਉਹਨਾਂ ਨੂੰ ਸੁਪਨੇ ਸਮਾਨ, ਝੂਠੇ ਜਾਣ ਕੇ ਕਰੋ, ਕਿਉਂਕਿ ਜਿਹੜੇ ਵਿਹਾਰ ਸੁਪਨੇ ਸਮਾਨ ਜਾਣ ਕੇ ਕਰਾਂਗੇ, ਉਹ ਵਿਹਾਰ ਅੰਤਸ਼ਕਰਨ ਵਿਚ ਟੇਪ-ਰਿਕਾਰਡ ਨਹੀਂ ਹੋਣਗੇ ਅਤੇ ਅਗਲੇ ਜਨਮਾਂ ਦਾ ਬੰਧਨ ਨਹੀਂ ਬਣੇਗਾ। ਜਿਹੜੇ ਕਰਮ ਸੱਚੇ ਜਾਣ ਕੇ ਕਰੀਏ, ਉਹ ਅੰਤਸ਼ਕਰਨ ਵਿਚ ਟੇਪ-ਰੀਕਾਰਡ ਹੋ ਕੇ ਅਗਲੇ ਜਨਮਾਂ ਦਾ ਲੇਖਾ ਬਣਦਾ ਹੈ, ਜੈਸੇ ਜਾਗ੍ਰਤ ਅਵਸਥਾ ਵਿਚ ਕੀਤੇ ਕੰਮ ਸਾਨੂੰ ਯਾਦ ਰਹਿੰਦੇ ਹਨ, ਉਨ੍ਹਾਂ ਨੂੰ ਅਸੀਂ ਸੱਚੇ ਸਮਝ ਕੇ ਕਰਦੇ ਹਾਂ ਤੇ ਸੁਪਨੇ ਸਾਨੂੰ ਸਦਾ ਆਉਂਦੇ ਰਹਿੰਦੇ ਹਨ ਪਰ ਉਹ ਅਸੀਂ ਝੂਠੇ ਸਮਝਦੇ ਹਾਂ, ਇਸ ਕਰਕੇ ਸਾਨੂੰ ਉਹ ਯਾਦ ਵੀ ਨਹੀਂ ਰਹਿੰਦੇ, ਕਿਉਂਕਿ ਉਹ ਸਾਡੇ ਅੰਤਸ਼ਕਰਨ ਵਿਚ ਟੇਪ-ਰਿਕਾਰਡ ਨਹੀਂ ਹੁੰਦੇ। ਕਰਮ ਬ੍ਰਹਮ ਗਿਆਨੀ ਵੀ ਕਰਦਾ ਹੈ ਤੇ ਅਗਿਆਨੀ ਵੀ ਕਰਦਾ ਹੈ, ਕਿਉਂਕਿ ਸਾਡੇ ਗੁਰੂ ਜੀ ਵੀ ਜੰਗ-ਯੁਧ ਤੇ ਗ੍ਰਿਹਸਤ ਮਾਰਗ ਦੇ ਕਰਮ ਰਹੇ ਹਨ ਤੇ ਹੁਣ ਵੀ ਕਰਦੇ ਹਨ। ਪ੍ਰੰਤੂ ਉਹਨਾਂ ਨੂੰ ਇਹ ਗਿਆਨ ਹੈ ਕਿ ਜਗ ਸੁਪਨਾ ਹੈ, ਇਸ ਵਿਚ ਹੋਣ ਵਾਲੇ ਕਰਮ ਵੀ ਸੁਪਨੇ ਸਮਾਨ ਹੀ ਝੂਠੇ ਹਨ। ਇਸ ਲਈ ਉਹਨਾਂ ਦੇ ਕੀਤੇ ਕਰਮ ਟੇਪ-ਰੀਕਾਰਡ ਨਹੀਂ ਹੁੰਦੇ ਤੇ ਨਾ ਪਾਪ ਤੇ ਨਾ ਪੁੰਨਾਂ ਦਾ ਰਿਕਾਰਡ ਬਣਦਾ ਹੈ। ਗੁਰੂ ਵਾਕ ਹੈ—

ਚਉਥੇ ਸੁੰਨੇ ਜੋ ਨਰੁ ਜਾਣੈ ਤਾਕਉ ਪਾਪੁ ਨਾ ਪੁੰਨੰ ॥

(ਸ੍ਰੀ ਆਦਿ ਗ੍ਰੰਥ, ਪੰਨਾ ੯੪੩)

**ਅਰਥ**—ਚੌਥੀ, ਜੋ ਅਫੁਰ ਅਵਸਥਾ ਹੈ, ਜਿਥੇ ਮਨ ਆਪਣੇ ਕਾਰਣ ਸਰੂਪ ਆਤਮਾ ਵਿਚ ਲਯ ਹੋ ਜਾਂਦਾ ਹੈ, ਉਸ ਅਵਸਥਾ ਵਿਚ ਪਹੁੰਚੇ ਆਤਮਾ ਗਿਆਨੀ ਕੋ ਨਾ ਕੋਈ ਪਾਪ ਤੇ ਨਾ ਕੋਈ ਪੁੰਨ ਹੈ। ਦਸਮੇਸ਼ ਪਿਤਾ ਜੀ ਲਿਖਦੇ ਹਨ—

ਹਨੇ ਕੋਟ ਬਿਪ੍ਰੰ ਨਹੀਂ ਪਾਪ ਤਾਕਉ ॥
ਕਰੇ ਜਗ ਕੋਟੰ ਨਹੀਂ ਪੁੰਨ ਤਾਕਉ ॥

(ਦਸਮ ਗ੍ਰੰਥ)

ਭਾਵ ਹੈ ਕਿ ਜੇ ਉਹ ਕ੍ਰੋੜਾਂ ਬ੍ਰਾਹਮਣ ਮਾਰ ਦੇਵੇ ਤਾਂ ਕੋਈ ਪਾਪ ਨਹੀਂ, ਜੇ ਕ੍ਰੋੜਾਂ ਜੱਗ ਕਰੇ, ਉਸਨੂੰ ਕੋਈ ਪੁੰਨ ਨਹੀਂ, ਕਿਉਂਕਿ ਉਸਨੂੰ ਇਹ ਗਿਆਨ ਹੈ ਕਿ ਜੱਗ ਸੁਪਨੇਵੱਤ ਝੂਠਾ ਹੈ, ਫਿਰ ਸੁਪਨੇਵੱਤ ਝੂਠੇ ਜਗ ਕੇ ਪੁੰਨ ਪਾਪ ਕਿਵੇਂ ਸੱਚੇ ਹੋ ਸਕਦੇ ਹਨ—

ਸੁਆਮੀ ਸੁਖਦੇਵ ਜੀ ਲਿਖਦੇ ਹਨ—

ਸੋਵਤ ਸੁਪਨ ਮਾਂਝ ਨੀਚ ਜੈਸੇ ਰਾਜਾ ਹੋਏ,
ਜਾਗ੍ਰਤ ਮੇ ਲੇਸ ਤਾਕੋ ਰੰਚਕ ਨ ਦੇਖੀਏ।
ਜੈਸੇ ਬਾਂਝ ਪੂਤ ਕੇ ਹੰਢੋਣੇ ਵਛੋਣੇ ਕੀ,
ਬਾਤ ਕੌਣ ਕਹੇ ਤਾਕੀ ਔਰ ਭਰਮ ਰੇਖੀਏ।
ਕਹੇ ਸੁਖਦੇਵ ਜੈਸੇ ਗਗਨ ਕੀ ਗੰਗਾ ਮਾਂਝ,
ਫੂਲੇ ਅਰ ਬਿੰਦ ਤਾਂਹਿ ਸੌਰਭ ਵਿਸੇਖੀਏ।

ਤੈਸੇ ਇਹ ਜਗ ਅਰ ਮੈਂ ਤੂੰ ਇਹ ਸਰੀਰ ਜਾਣ,
ਤਾਂਕੇ ਕੀਏ ਕਰਮ ਕਿਉਂ ਸਾਚੇ ਕਰ ਲੇਖੀਏ ।

(ਅਧਿਆਤਮ ਪ੍ਰਕਾਸ਼)

**ਅਰਥ**—ਜੈਸੇ ਸੁਪਨੇ ਮੇਂ ਗਰੀਬ ਰਾਜਾ ਹੋ ਜਾਵੇ, ਉਹ ਰਾਜਾ ਨਹੀਂ ਹੁੰਦਾ। ਜੈਸੇ ਵੰਝਿਆ ਇਸਤਰੀ ਕੇ ਪੁੱਤਰ ਨਹੀਂ ਹੋ ਸਕਦਾ ਤੇ ਉਸਦੇ ਹੰਢੌਣ-ਵਡਾਉਣ ਵਾਸਤੇ ਕਪੜੇ ਕਿਵੇਂ ਹੋ ਸਕਦੇ ਹਨ । ਜਿਵੇਂ ਅਕਾਸ਼ ਵਿਚ ਗੰਗਾ ਹੀ ਨਹੀਂ ਹੋ ਸਕਦੀ ਤਾਂ ਉਸ ਤੇ ਫੁੱਲ ਤੇ ਫਲਾਂ ਦੀ ਸੁਗੰਧੀ ਕਿਵੇਂ ਆ ਸਕਦੀ ਹੈ । ਜਿਵੇਂ ਇਹ ਤਿੰਨੇ ਪ੍ਰਮਾਣ ਝੂਠੇ ਹਨ, ਤਿਵੇਂ ਇਹ ਜੱਗ ਝੂਠਾ ਹੈ। ਫਿਰ ਇਸ ਵਿਚ ਕੀਤੇ ਕਰਮ ਪਾਪ-ਪੁੰਨ ਸੱਚੇ ਕਿਵੇਂ ਹੋ ਸਕਦੇ ਹਨ, ਭਾਵ ਕਿ ਨਹੀਂ ਹੋ ਸਕਦੇ।

ਇਸ ਦਾ ਭਾਵ ਇਹ ਨਹੀਂ ਕਿ ਪੁੰਨ ਕਰਨੇ ਹੀ ਨਹੀਂ ਹਨ, ਪੁੰਨ ਕਰਨੇ ਹਨ, ਪਰ ਨਿਸ਼ਕਾਮ ਕਰਨੇ ਹਨ ਕਿਉਂਕਿ ਪਾਪ ਲੋਹੇ ਦੀ ਬੇੜੀ ਹੈ ਅਤੇ ਕਾਮਨਾ ਸਹਿਤ ਕੀਤੇ ਪੁੰਨ ਸੋਨੇ ਦੀ ਬੇੜੀ ਹੈ, ਜਨਮ-ਮਰਨ ਦਾ ਬੀਜ ਦੋਵੇਂ ਬੀਜਦੇ ਹਨ । ਕਰਮ ਤਿੰਨ ਪ੍ਰਕਾਰ ਦੇ ਹਨ. ਕਰਮਾਂ ਦਾ ਨਿਰਣਾ, ਸਾਡੀ ਕ੍ਰਿਆ ਤੋਂ ਹੀ ਕਰਮ ਬਣਦੇ ਹਨ । ਜੋ ਅਸੀਂ ਰੋਜਾਨਾ ਕਰਮ ਕਰਦੇ ਹਾਂ, ਇਹਨਾਂ ਦਾ ਨਾਮ ਕਿਰੇਮਾਨ ਕਰਮ ਹੈ । ਇਹੋ ਕਰਮ ਜਮ੍ਹਾਂ ਹੋ ਕੇ ਸੰਚਤ ਕਰਮ ਸਦਾਉਂਦੇ ਹਨ । ਜਦੋਂ ਅਸੀਂ ਇਹ ਸਰੀਰ ਛੱਡਕੇ ਜਾਂਦੇ ਹਾਂ ਤਾਂ ਧਰਮਰਾਜ ਦੇ ਦਰਬਾਰ ਵਿਚ ਸਾਡਾ ਲੇਖਾ ਹੁੰਦਾ ਹੈ । ਤਾਂ ਜੋ ਪਿਛਲੇ ਜਨਮਾਂ ਦੇ ਸੰਚਤ ਕਰਮ ਹਨ, ਉਹਨਾਂ ਵਿਚੋਂ ਜਿਤਨੇ ਕਰਮ ਪੱਕ ਜਾਂਦੇ ਹਨ, ਉਹਨਾਂ ਦਾ ਰੀਜ਼ਲਟ ਸਾਡੇ ਮੱਥੇ ਉਤੇ ਲਿਖਿਆ ਜਾਂਦਾ ਹੈ । ਉਸ ਮੱਥੇ ਉਤੇ ਲਿਖੇ ਕਰਮ ਦਾ ਨਾਮ ਪ੍ਰਾਰਬਧ ਕਰਮ ਹੈ । ਉਸ ਪ੍ਰਾਰਬਧ ਕਰਮ ਨੂੰ ਜੀਵ ਸਾਰੀ ਉਮਰ ਭੋਗਦਾ ਹੈ ਅਤੇ ਜੋ ਜੱਗ ਨੂੰ ਸੱਚਾ ਜਾਣ ਕੇ ਮੈਂ ਹੀ ਕਰਦਾ ਹਾਂ, ਮੈਂ ਹੀ ਭੋਗਦਾ ਹੈ । ਇਸ ਅਭਿਮਾਨ ਸਹਿਤ ਜੋ ਕਰਮ ਕਰਾਂਗੇ, ਉਸਦੀ ਟੇਪ-ਰੀਕਾਰਡ ਸਾਡੇ ਅੰਤਸ਼ਕਰਨ ਵਿਚ ਹੁੰਦੀ ਜਾਏਗੀ ਤੇ ਉਹ ਕਿਰੇਮਾਨ ਕਰਮ ਬਣ ਜਾਣਗੇ । ਗਿਆਨੀ ਜੋ ਕਰਮ ਕਰਦਾ ਹੈ ਸੋ ਜਗ ਕੋ ਸੁਪਨੇਵੱਤ ਝੂਠਾ ਸਮਝ ਕੇ ਕਰਦਾ ਹੈ, ਉਸਦੇ ਕੀਤੇ ਕਰਮ ਟੇਪ-ਰੀਕਾਰਡ ਨਹੀਂ ਹੁੰਦੇ । ਇਹੋ ਗਿਆਨੀ ਅਗਿਆਨੀ ਦਾ ਫਰਕ ਹੈ ।

ਚੌਪਈ ॥ ਕਿਰੇਮਾਨ ਜੋ ਕਰਮ ਕਰਾਹੀ, ਗਿਆਨੀ ਕੇ ਉਪਜਤ ਸੋ ਨਾਹੀ ॥
ਪ੍ਰਾਰਭਧ ਕਰ ਕਿਰਿਆ ਜੋ ਠਾਨ, ਹੋਤ ਅਨਾਤਮ[1] ਯੁਤ ਅਭਿਮਾਨ ॥
ਸੋਈ ਕਿਰਿਆ ਹੋਵੇ ਕਿਰੇਮਾਨ, ਜਾਤ ਪ੍ਣਾਮਤ[2] ਅਪਰ ਬਿਧਾਨ ॥
ਸੋਈ ਕਿਰਿਆ ਹੀਨ ਅਭਿਮਾਨ, ਉਪਜੇ ਨਹੀ ਕਦਾਚਿਤ ਜਾਨ ॥
ਹੋਏ ਕਿਰਿਆ ਤਨ ਯੁਤ ਅਭਿਮਾਨ, ਸੋਈ ਕਿਰਿਆ ਹੈ ਉਪਜਨਵਾਨ ॥

---

1. ਝੂਠ ਨੂੰ ਸੱਚ ਜਾਣ ਕੇ । 2. ਤਬਦੀਲੀ ਆ ਕੇ ਹੋਰ ਵਿਧਾਨ ਬਣ ਜਾਣਾ ।

ਤਨ ਅਭਿਮਾਨ ਨ ਗਿਆਨੀ ਧਰੈ, ਯਾਤੇ ਨਹੀਂ ਬੰਧ[1] ਸੋਂ ਪਰੈ ॥
ਕਰਮ ਮਾਲ ਸਭ ਕੇ ਗਲ ਪਰੀ, ਤਨ ਹੰਤਾ[2] ਤਿਆਗੇ ਤਿਨ ਹਰੀ ॥
ਬਿਨਾ ਤਿਆਗ ਕੇ ਅਨਿਕ ਕਲੇਸ਼, ਜਨਮ ਮਰਨ ਕੇ ਕਸ਼ਟ ਅਸ਼ੇਸ਼ ॥
ਯਾਤੇ ਸਤਿਗੁਰ ਨੇ ਬਹੁਬਾਰ, ਬਰਨਨ ਕੀਨੋ ਗ੍ਰੰਥ ਮਝਾਰ ॥
ਹਉ ਵਿਚ ਆਇਆ ਹਉ ਵਿਚ ਗਇਆ,
ਹਉ ਵਿਚ ਜੰਮਿਆ ਹਉ ਵਿਚ ਮੁਆ ॥
ਇਤ ਆਦਕ ਕਿਛ ਨਾ ਜਾਹੀ, ਕਹਿਓ ਦੇਹ ਹੰਤਾ ਕਰ ਨਾਹੀ ॥
ਤਨ ਹੰਤਾ ਮੇ ਸਭ ਉਤਪਾਤ[3] ਦੁਖ ਪ੍ਰਾਪਤ ਪੁਨ ਪੁਨ ਪਛਤਾਤ ॥
ਜਨਮ ਅਸੰਖ ਇਸੀ ਤੇ ਧਰੈ, ਅਨਿਕ ਜੋਨ ਸੰਕਟ ਮਹਿ ਮਰੈ ॥
ਮਮਤਾ ਆਦ ਬਿਕਾਰ ਅਨੇਕ, ਤਨ ਹੰਤਾ ਜਣਤੀ ਅਬਿਬੇਕ ॥
ਜਿਸ ਜਨ ਪਰ ਹੋਵੇ ਗੁਰ ਕਰਨਾ, ਤਨ ਹੰਤਾ ਕੋ ਕਰਹਿ ਪਰ ਹਰਨਾ ॥
ਤਤ ਉਪਦੇਸ਼ ਨਾਮ ਲਿਵਲਾਵੈ, ਜਨਮ ਮਰਨ ਸੰਕਟ ਛੁਟ ਜਾਵੈ ॥

ਇਸ ਲੇਖ ਦਾ ਸਾਰ ਇਹ ਹੈ ਕਿ ਜੋ ਵੀ ਕਰਮ ਜੱਗ ਕੋ ਸੱਚਾ ਜਾਣ ਕੇ ਇਹ (ਜੀਵ) ਆਪ ਕੋ ਕਰਤਾ ਭੁਗਤਾ ਜਾਣਕੇ ਕਰਦਾ ਹੈ ਅਤੇ ਦੇਹ ਕੋ ਆਪਣਾ ਆਪ ਸਮਝਕੇ ਕਰਦਾ ਹੈ। ਸੋਈ ਕਰਮ ਇਸ ਕੋ ਜਨਮ ਮਰਨ ਦੇ ਗੇੜ ਵਿਚ ਪਾਉਂਦੇ ਹਨ।

ਯਥਾ — ਇਸ ਦੇਹ[4] ਕੋ (ਮੈਂ) ਮਾਨਤਾ, ਸਭ ਸੇ ਵਡਾ ਇਹ ਪਾਪ ਹੈ।
ਸਭ ਪਾਪ ਇਸ ਕੇ ਪੁੱਤਰ ਹੈਂ, ਸਭ ਪਾਪ ਕਾ ਇਹ ਬਾਪ ਹੈ।
ਇਸ ਦੇਹ ਕੋ (ਮੈਂ) ਮਾਨ ਕਰ ਬੰਦੀ ਹੋਆ ਯਹਿ ਆਪ ਹੈ।
ਜੋ ਸ਼ੁਧ ਸ਼ਾਸਵਤ ਮੁਕਤ ਹੈ, ਅਚੁਤ ਤਥਾ ਨਿਸਪਾਪ ਹੈ।
ਇਸ ਦੇਹ ਕੋ (ਮੈਂ) ਮਾਨਣੇ ਕਾ ਨਾਮ ਹੀ ਅਗਿਆਨ ਹੈ।
ਯਹੀ ਅਵਿਦਿਆ ਅਵਰਨ[5] ਮਾਇਆ, ਯਹੀ ਮਹਾਂ ਅਭਿਮਾਨ ਹੈ।
ਸੰਸਾਰ ਕੀ ਜੜ ਹੈ ਯਹੀ, ਸਭ ਕਲੇਸੋਂ ਕੀ ਯਹ ਖਾਨ ਹੈ।
ਅਧਿਆਸ[6] ਯਹਿ ਕਹਿਲਾਏ ਹੈ, ਬਿਪ੍ਰੀਤ[7] ਯਹਿ ਹੀ ਗਿਆਨ ਹੈ।
ਇਸ ਦੇਹ ਕੋ (ਮੈਂ) ਮਾਨ ਕਰ, ਆਨੰਦ ਆਪਨਾ ਖੋ ਦੀਆ।
ਜੋ ਥਾ ਅਚਲ ਚੰਚਲ ਭਇਆ, ਚੈਤੰਨ ਥਾਂ ਜੜ ਹੋ ਲੀਆ।
ਜੋ ਪਕਾ ਥਾ ਕਚਾ ਹੂਆ, ਜੋ ਠੋਸ ਥਾ ਪੋਲਾ ਹੂਆ।
ਜੋ ਸ਼ੁਧ ਥਾ ਮੈਲਾ ਹੂਆ, ਹੁਸ਼ਿਆਰ ਥਾ ਭੋਲਾ ਹੂਆ।
ਇਸ ਦੇਹ ਕੋ (ਮੈਂ) ਮਾਨ ਕਰ, ਬੇਅੰਗ[8] ਅੰਗੀ ਬਨ ਗਿਆ।
ਇਸ ਦੇਹ ਕੋ (ਮੈਂ) ਮਾਨ ਕਰ, ਨਿਸੰਗ ਸੰਗੀ[9] ਬਨ ਗਿਆ।

---

1. ਬੰਧਨਾਂ ਵਿਚ। 2. ਦੇਹ 'ਚ ਹੰਗਤਾ। 3. ਉਪਦਰ। 4. ਇਸ ਦੇਹ ਕੋ ਆਪਣਾ ਆਪ ਸਮਝਣਾ। 5. ਭਰਮ ਦਾ ਪੜਦਾ। 6. ਭਰਮ। 7. ਗਲਤ ਬਿਆਨ। 8. ਅੰਗਾਂ ਤੋਂ ਰਹਿਤ, ਨਿਰਾਕਾਰ ਹੁੰਦਾ ਹੋਇਆ ਅੰਗਾਂ ਵਾਲੀ ਦੇਹ ਨੂੰ ਆਪਣਾ ਸਮਝ ਲਿਆ। 9. (ਨਿਸੰਗ) ਸ਼ੁਧ ਬ੍ਰਹਮ ਹੁੰਦਾ ਹੋਇਆ ਆਪ ਕੋ ਸੰਗੀ ਮੰਨ ਲਿਆ।

ਗੁਰੂ ਜੀ ਫੁਰਮਾਉਂਦੇ ਹਨ—

ਇਹੁ ਜਗੁ ਧੂਏਂ ਕਾ ਪਾਹਾਰ ਤੈ ਸਾਚਾ ਮਾਨਿਆ ਕਿਹ ਬਿਚਾਰ ॥

ਤਥਾ — ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗ ਧੂਏ ਕਾ ਧਵਲਹਾਰ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੩੮)

ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਜਗ ਐਸੇ ਭਾਸਦਾ ਹੈ, ਜੈਸੇ ਧੂੰਏਂ ਦਾ ਵਰੋਲਾ ਇਕੱਠਾ ਹੋ ਕੇ ਪਹਾੜ ਪ੍ਰਤੀਤ ਹੁੰਦਾ ਹੈ, ਤਾਂ ਤੇ ਇਸ ਕੋ ਤੂੰ ਕੀ ਵਿਚਾਰ ਕੇ ਸੱਚਾ ਸਮਝਿਆ ਹੋਇਆ ਹੈ।

ਤੇ ਦੂਜੇ ਪ੍ਰਮਾਣ ਦਾ ਭਾਵ ਹੈ ਕਿ ਵੇਦਾਂ ਸ਼ਾਸਤਰਾਂ ਦੁਆਰਾ ਖੋਜ ਕੇ ਦੇਖਿਆ ਹੈ ਕਿ ਇਹ ਜਗ ਐਸੇ ਹੈ, ਜੈਸੇ ਗੁੜ ਬਣਾਉਣ ਵੇਲੇ ਗੁੜਿਹਾਲ ਵਿਚ ਧੂੰਆਂ ਹੋਣ ਕਰਕੇ ਅੰਧਘੋਰ ਹੁੰਦਾ ਹੈ, ਦਿਸਦਾ ਕੁਛ ਨਹੀਂ। ਐਸੇ ਅਗਿਆਨ ਮਾਇਆ ਨੇ ਜਗ ਕੋ ਅੰਧਾ ਕਰ ਰੱਖਿਆ ਹੈ। ਤਾਂ ਤੇ ਏਸ ਜੱਗ ਕੋ ਮਿਥਿਆ ਜਾਣ ਕੇ ਘਰੂ ਸਾਰੇ ਵਿਹਾਰ ਗੁਰ ਮਰਯਾਦਾ ਅਨੁਸਾਰ ਕਰੋ, ਤਦ ਵੀ ਅੱਗੇ ਦੇ ਬੰਧਨ ਨਹੀਂ ਬਣਨਗੇ।

ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ—ਚਾਹੇ ਬੁੱਚੜ ਗਊ ਕਤਲ ਕਰਕੇ ਆਇਆ ਹੋਵੇ, ਹੱਥ ਵਿਚ ਗਊ ਰੱਤ ਸੇ ਲਿਬੜੀ ਛੁਰੀ ਪਕੜੀ ਹੋਵੇ, ਪਰ ਘਰ ਆਏ ਕੋ ਪ੍ਰਸ਼ਾਦਾ ਉਸ ਕੋ ਵੀ ਛਕਾ ਦਿਉ, ਕਿਉਂਕਿ ਘਰ ਆਏ ਕੋ ਪ੍ਰਸ਼ਾਦਾ ਛਕਾਉਣਾ ਗ੍ਰਿਹਸਤੀ ਦਾ ਮੁਖ ਫ਼ਰਜ਼ ਹੈ। ਅਤੇ ਦਸਮੇਸ਼ ਗੁਰੂ ਜੀ ਦਾ ਫੁਰਮਾਨ ਹੈ—

ਧਰਨੀ ਨਧੇ ਸੁਵਰਨ ਅਸੁ ਨਾਰੀ ਮੰਦਰ ਪਾਠ।
ਇਹੀ ਦਾਨ ਸਭ ਦਾਨ ਸਿਰ, ਅੰਨ ਸਭਨ ਤੇ ਸਾਠ।

(ਗੁਰ ਪ੍ਰਤਾਪ ਸੂਰਜ, ਸੌ ਸਾਖੀ ਦੇ ਹਵਾਲੇ ਸੇ)

**ਅਰਥ** : ਧਰਤੀ, ਗਊ, ਸੋਨਾ, ਘੋੜਾ, ਜਨਾਨੀ, ਮਕਾਨ, ਗੁਟਕਾ ਬਾਣੀ ਲਿਖ ਕੇ ਦਾਨ ਕਰ ਦੇਣਾ, ਆਪਣੀ ਇਸਤਰੀ ਸ਼ਿੰਗਾਰ ਲਾ ਕੇ ਉਸ ਦਾ ਬੋਲੀ ਕਰਾ ਕੇ ਮੁੱਲ ਪਵਾ ਲੈਣਾ, ਜੋ ਮੁੱਲ ਪਵੇ, ਉਤਨੀ ਕੀਮਤ ਦਾਨ ਕਰ ਦੇਣੀ, ਇਹ ਉਪਰ ਲਿਖੇ ਸ਼ਿਰੋਮਣੀ ਦਾਨ ਮੰਨੇ ਪ੍ਰਮੰਨੇ ਹਨ। ਪ੍ਰੰਤੂ ਅੰਨ ਦਾ ਦਾਨ, ਇਹਨਾਂ ਸਾਰੇ ਦਾਨਾਂ ਨਾਲੋਂ ਸੱਠ ਗੁਣਾਂ ਮਹਾਨ ਹੈ। ਇਸ ਵਾਸਤੇ ਘਰ ਆਏ ਭੁੱਖੇ ਕੋ ਪ੍ਰਸ਼ਾਦਾ ਛਕਾਉਣਾ ਅਤੀ ਜ਼ਰੂਰੀ ਹੈ। ਕਬੀਰ ਜੀ ਲਿਖਦੇ ਹਨ—

ਗ੍ਰਿਹਿ ਸੋਭਾ ਜਾ ਕੈ ਰੇ ਨਾਹਿ ॥
ਆਵਤ ਪਹੀਆ ਖੂਧੇ ਜਾਹਿ ॥

(ਸ੍ਰੀ ਆਦਿ ਗ੍ਰੰਥ, ਪੰਨਾ ੮੭੨)

**ਅਰਥ** : ਜਿਸ ਘਰ ਵਿਚੋਂ ਆਇਆ ਮੁਸਾਫਰ ਭੁੱਖਾ ਮੁੜ ਜਾਂਦਾ ਹੈ, ਉਸ ਘਰ ਦੀ ਸੋਭਾ ਨਹੀਂ ਹੁੰਦੀ।

ਦਸਮੇਸ਼ ਜੀ ਦਾ ਫੁਰਮਾਨ ਹੈ :

ਨਿਜ ਨਾਰੀ ਕੇ ਸਾਥ ਨਿਹੁ ਤੁਮ ਨਿਤ ਬਢਈਓ ॥
ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜਈਓ ॥

ਅਤੇ ਭਾਈ ਗੁਰਦਾਸ ਜੀ ਫੁਰਮਾਉਂਦੇ ਹਨ—

ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੇ॥

ਤਥਾ— ਦੇਖ ਪਰਾਈਆਂ ਚੰਗੀਆਂ ਮਾਵਾਂ ਧੀਆਂ ਭੈਣਾਂ ਜਾਣੇ ॥

(ਵਾਰਾਂ ਭਾਈ ਗੁਰਦਾਸ)

ਅਰਥ ਸਪੱਸ਼ਟ ਹੈ। ਗੁਰ ਫੁਰਮਾਨ—

ਬ੍ਰਾਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥
ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ ॥
ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੪੧੩)

ਗੁਰੂ ਜੀ ਦਾ ਹੁਕਮ ਹੈ ਕਿ ਬ੍ਰਾਹਮਣ ਹੱਤਿਆ, ਗਊ ਹੱਤਿਆ, ਕੰਨਿਆ ਹੱਤਿਆ, ਕਰਨ ਵਾਲਾ ਅਤੇ ਅਨਚਾਰੀ, ਮਾਸੀ ਸ਼ਰਾਬੀ, ਕੂੜਾਂ ਬਦੀਆਂ ਕਰਨ ਵਾਲਾ ਜਿਸਨੂੰ ਜਗ ਵੱਲੋਂ ਫਿਟਕਾਂ ਹੀ ਫਿਟਕਾਂ ਪੈਂਦੀਆਂ ਹੋਣ ਅਤੇ ਆਕੜਖੋਰ-ਹੰਕਾਰੀ, ਇਹਨਾਂ ਦੇ ਘਰ ਦਾ ਖਾਣ ਵਾਲੇ ਨੂੰ ਪ੍ਰਮੇਸ਼ਰ ਦਾ ਨਾਮ ਵਿਸਰ ਜਾਂਦਾ ਹੈ। ਭਾਵ ਉਹ ਪ੍ਰਮੇਸ਼ਵਰ ਦੀ ਭਗਤੀ ਵਿਚ ਕਾਮਯਾਬ ਨਹੀਂ ਹੋ ਸਕਦਾ, ਇਸ ਵਾਸਤੇ ਗੁਰਸਿੱਖ ਨੂੰ ਇਹਨਾਂ ਦੇ ਘਰ ਦਾ ਨਹੀਂ ਖਾਣਾ ਚਾਹੀਦਾ—

1. ਬ੍ਰਾਹਮਣ ਹੱਤਿਆ 2. ਗਊ ਹੱਤਿਆ 3. ਕੰਨਿਆ ਹੱਤਿਆ 4. ਅਣਚਾਰੀ—(ਜੋ ਚੋਰੀ ਠੱਗੀ ਸੇ ਪੈਸੇ ਬਟੋਰ ਕੇ ਮਾਸ ਸ਼ਰਾਬ ਖਾਂਦੇ ਪੀਂਦੇ ਹਨ, ਸੋ ਅਣਚਾਰੀ ਹਨ।) ਇਹ ਚਾਰੇ ਕਿਲਵਿਖ ਪਾਪ ਹਨ।

ਦਸਮੇਸ਼ ਗੁਰੂ ਜੀ ਦਾ ਹੁਕਮ ਹੈ—

ਜਾਕੀ ਰਹਿਤ ਨ ਜਾਣੀਐ ਗੁਰ ਮੰਤ੍ਰ ਨਹੀਂ ਚੀਤ ॥
ਤਾ ਕਾ ਭੋਜਨ ਖਾਇਕੈ ਵਿਸਰੈ ਹਰ ਸਿਉਂ ਪ੍ਰੀਤ ॥

ਤਥਾ— ਜਹਾਂ ਕਹਾਂ ਕਾ ਛਕੈ ਪ੍ਰਸ਼ਾਦ,
ਸਿਖ ਨਹੀਂ ਮੇਰਾ ਆਦ ਜੁਗਾਦ ॥

ਇਸ ਵਾਸਤੇ ਗੁਰਸਿੱਖ ਨੂੰ ਬੇਮਰਯਾਦ ਘਰ ਦਾ ਅੰਨ ਪਾਣੀ ਨਹੀਂ ਛਕਣਾ ਚਾਹੀਦਾ ਅਤੇ ਭਜਨ ਸ੍ਵਾਸ ਸ੍ਵਾਸ ਕਰਦੇ ਰਹਿਣਾ ਚਾਹੀਦਾ ਹੈ। ਗੁਰੂ ਜੀ ਕਹਿੰਦੇ ਹਨ—

ਹਰਿ ਹਰੇ ਹਰੇ ਭਾਜੁ ਕਹਤੁ ਨਾਨਕੁ ਸੁਨਹੁ ਰੇ ਮੂੜ ॥
ਬਿਨੁ ਭਜਨ, ਭਜਨ, ਭਜਨ, ਅਹਿਲਾ ਜਨਮੁ ਗਈ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੩੦੮)

ਅਰਥ ਸਪੱਸ਼ਟ ਹੈ ।

ਜਿਤਨਾ ਚਿਰ ਬੱਚੇ ਨਬਾਲਗ ਹਨ, ਉਤਨਾ ਚਿਰ ਪਿੱਛੇ ਕਹੀ ਮਰਯਾਦਾ ਅਨੁਸਾਰ ਭਜਨ ਬੰਦਗੀ ਵੀ ਕਰੇ ਤੇ ਘਰ ਦੇ ਕਾਰ-ਵਿਹਾਰ ਵੀ ਕਰੇ । ਇਸ ਮਰਯਾਦਾ ਵਿਚ ਚੱਲਣ ਵਾਲੇ ਗ੍ਰਿਹਸਤੀ ਦਾ ਇਸ ਮਾਹੌਲ ਵਿਚ ਅੰਤ ਸਮਾਂ ਆ ਜਾਵੇ, ਫਿਰ ਵੀ ਉਹ ਚੁਰਾਸੀ ਦੀਆਂ ਮਾੜੀਆਂ ਜੂਨਾਂ ਵਿਚ ਨਹੀਂ ਜਾਏਗਾ । ਏਸ ਜਨਮ ਦੀ ਕੀਤੀ ਘਾਲ-ਕਮਾਈ ਬਿਅਰਥ ਨਹੀਂ ਜਾਏਗੀ, ਕਿਉਂਕਿ ਗੁਰ ਫੁਰਮਾਨ ਹੈ—

ਸੁ ਕਿਉ ਵਿਸਰੈ ਘਾਲ ਨ ਭਾਨੈ ॥
ਸੋ ਕਿਉ ਵਿਸਰੈ ਜਿ ਕੀਆ ਜਾਨੈ ॥

(ਪੰਨਾ ੨੮੯)

ਤਥਾ — ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾਕੀ ਕਰਿ ਮਨ ਸੇਵਾ ॥
ਕਰ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ ॥

(ਪੰਨਾ ੬੧੪)

ਜੋ ਸਤਿਗੁਰੂ ਤੇਰੀ ਘਾਲਣਾ ਘਾਲੀ ਬਿਅਰਥ ਨਹੀਂ ਜਾਣ ਦੇਂਦਾ ਤੇ ਤੇਰੀ ਮਨ ਦੀ ਗੱਲ ਜਾਣਦਾ ਹੈ, ਉਸ ਦੀ ਸੇਵਾ ਕਰ ।

**ਪ੍ਰਸ਼ਨ**—ਸੇਵਾ ਕੀ ਕਰੇ ?

**ਉਤਰ**—ਉਸ ਕੋ ਅਕਾਲ ਸਰੂਪ ਜਾਣ ਕੇ ਤਨ ਮਨ ਧਨ ਉਸੇ ਦੇ ਅਰਪਣ ਕਰ ਦੇ, ਫਿਰ ਵੀ ਇਹ ਜਾਣੀਂ ਕਿ ਮੈਨੂੰ ਕੱਚ ਦੇ ਵੱਟੇ ਲਾਲ ਮਿਲ ਗਿਆ ਹੈ । ਫਿਰ ਉਸ ਪ੍ਰੇਮੀ ਨੂੰ ਮਨੁੱਖਾ ਜਨਮ ਮਿਲੇਗਾ ਅਤੇ ਮਿਲੇਗਾ ਵੀ ਉਸ ਘਰ ਵਿਚ, ਜਿਥੇ ਸਾਧ ਸੰਗਤ ਹੁੰਦੀ ਹੋਵੇਗੀ । ਉਹਨਾਂ ਮਹਾਂ ਪੁਰਸ਼ਾਂ ਦਾ ਉਪਦੇਸ਼, ਉਸਦੇ ਪੂਰਬਲੇ ਕਰਮਾਂ ਨੂੰ ਜਗਾ ਕੇ ਫਿਰ ਪ੍ਰਭੂ ਸਿਮਰਨ ਵਿਚ ਲਾ ਦੇਂਦਾ ਹੈ । ਫਿਰ ਓਸ ਜਨਮ ਵਿਚ ਪਿਛਲੀ ਕੀਤੀ ਹੋਈ ਬੰਦਗੀ ਦੇ ਆਸਰੇ ਸ਼ੁੱਧ ਹੋਇਆ ਮਨ ਗੁਰੂ ਚਰਨਾਂ ਵਿਚ ਜੁੜਨ ਲੱਗ ਜਾਂਦਾ ਹੈ । ਇਸ ਤੋਂ ਅਗਲੀ ਕਥਾ ਗਿਆਨ ਕਾਂਡ ਵਿਚ ਨਿਰਣੇ ਕੀਤੀ ਜਾਏਗੀ । ਜੇ ਪਹਿਲੇ ਜਨਮ ਵਿਚ ਹੀ ਜਿਸ ਵਿਚ ਉਸਨੇ ਬੰਦਗੀ ਕੀਤੀ ਹੈ, ਉਸ ਸਰੀਰ ਦੀ ਆਯੂ ਅਜੇ ਬਾਕੀ ਹੋਵੇ ਤਾਂ ਫਿਰ ਉਸਦੇ ਬੱਚੇ ਜਿਉਂ ਜਿਉਂ ਸਿਆਣੇ ਹੁੰਦੇ ਜਾਣ, ਉਹਨਾਂ ਨੂੰ ਘਰ ਦੇ ਵਿਹਾਰਾਂ ਦੀ ਟਰੇਨਿੰਗ ਦਿੱਤੀ ਜਾਵੇ । ਜਦੋਂ ਉਹ ਪੂਰੇ ਟਰੇਂਡ ਹੋ ਜਾਣ ਤਾਂ ਘਰ ਦੇ ਵਿਹਾਰਾਂ ਦੀ ਅਹਿਸਤਾ ਅਹਿਸਤਾ ਜ਼ਿੰਮੇਵਾਰੀ ਉਹਨਾਂ ਦੇ ਸਪੁਰਦ ਕਰੀ ਜਾਵੇ ਅਤੇ ਆਪਣਾ ਮੁਹਾਣ ਪ੍ਰਭੂ ਭਗਤੀ ਦੇ ਅਭਿਆਸ ਵਿਚ ਜੋੜੀ ਜਾਵੇ । ਇਸ ਤਰ੍ਹਾਂ ਅਹਿਸਤਾ ਅਹਿਸਤਾ ਘਰ ਦੀ ਸਾਰੀ ਸਪੁਰਦਦਾਰੀ ਬੱਚਿਆਂ ਦੇ ਹਵਾਲੇ ਕਰ ਦੇਵੇ, ਆਪਣਾ ਦਖਲ ਉੱਕਾ ਹੀ ਖਤਮ ਕਰ ਦੇਵੇ, ਕਿਉਂਕਿ ਜੋ ਸੱਜਣ ਮਾਇਆ 'ਕੱਠੀ ਕਰਨ ਦੀ ਹਵਸ ਤੇ ਘਰ ਦੀ ਚੌਧਰ ਨਹੀਂ ਤਿਆਗਦੇ, ਉਹਨਾਂ ਘਰਾਂ ਵਿਚ ਸਦਾ ਅਣਬਣ ਰਹਿੰਦੀ ਹੈ । ਕਿਉਂਕਿ ਜੋ ਅੱਜ ਕੱਲ ਦੇ ਮਾਹੌਲ ਵਿਚ ਜਵਾਨ ਹੋਏ ਹਨ, ਉਹ ਬੱਚੇ ਘਰ ਦੇ ਕਾਰੋਬਾਰ ਨੂੰ ਨਵੀਂ ਜੋਜਨਾ ਅਨੁਸਾਰ—ਜ਼ਿਆਦਾ ਖਰਚਾ ਤੇ

ਜ਼ਿਆਦਾ ਲਾਭ ਪ੍ਰਾਪਤ ਕਰਨਾ ਚਾਹੁੰਦੇ ਹਨ ਅਤੇ ਹੱਥੀਂ ਕੰਮ ਕਰਨ ਨਾਲੋਂ ਕਰਾਉਣ ਨੂੰ ਚੰਗਾ ਸਮਝਦੇ ਹਨ। ਹਰ ਕੰਮ ਨੂੰ ਮਸ਼ੀਨਰੀ ਦੁਵਾਰਾ ਕਰਨਾ ਜਾਂ ਕਰਵਾ ਲੈਣਾ ਪਸੰਦ ਰੱਖਦੇ ਹਨ। ਪੁਰਾਣੇ ਮਨੁੱਖਾਂ ਨੇ ਹੱਥੀਂ ਕੰਮ ਕੀਤੇ ਹੁੰਦੇ ਹਨ ਅਤੇ ਭੌਤਕ ਸਮੇਂ ਵਿਚ ਭਾਉ ਸਸਤੇ ਹੋਣ ਕਾਰਣ ਹਰ ਕਾਰੋਬਾਰ ਵਿਚ ਪੈਸੇ ਦੀ ਅਤਿਅੰਤ ਕਮੀ ਪੇਸ਼ੀ ਰਹਿੰਦੀ ਸੀ, ਇਸ ਲਈ ਪੁਰਾਣੇ ਮਨੁੱਖਾਂ ਦਾ, ਪੈਸਾ ਹੱਥੋਂ ਛੱਡਦਿਆਂ ਦਿਲ ਘਬਰਾਉਂਦਾ ਹੈ। ਚਾਹੇ ਵਣਜ ਵਿਚੋਂ ਲਾਭ ਘੱਟ ਹੋਵੇ, ਪਰ ਹਥਲਾ ਪੈਸਾ ਨਹੀਂ ਛੱਡਣਾ ਚਾਹੁੰਦੇ।

ਇਹ ਸਮੱਸਿਆ ਅੱਜ ਹਰ ਘਰ ਵਿਚ ਵਾਪਰ ਰਹੀ ਹੈ। ਹਰ ਪ੍ਰੋਗਰਾਮ ਵਿਚ ਪਿਉ-ਪੁੱਤਰਾਂ ਦਾ ਅਜੋੜ ਬਣਿਆ ਰਹਿੰਦਾ ਹੈ ਅਤੇ ਜਲਦੀ ਫਿਰ ਵੀ ਨੌਜਵਾਨਾਂ ਦੀ ਹੀ ਹੈ। ਪਰ ਬਜ਼ੁਰਗ ਫਿਰ ਵੀ ਸੜਦੇ ਭੁਜਦੇ ਰਹਿੰਦੇ ਹਨ ਅਤੇ ਘਰ ਦੇ ਪ੍ਰੋਗਰਾਮਾਂ ਵਿਚ ਦਖਲ ਦੇਣੋਂ ਨਹੀਂ ਹਟਦੇ ਤੇ ਹਰ ਸਮੇਂ ਦੁਖੀ ਰਹਿੰਦੇ ਹਨ।

ਇਸ ਵਾਸਤੇ ਇਸ ਸਮੱਸਿਆ ਵਿਚ ਘਿਰੇ ਹੋਏ ਸੱਜਣਾਂ ਨੂੰ ਮੈਂ ਸ਼ੁਭ ਰਾਇ ਦਿੰਦਾ ਹਾਂ ਕਿ ਕਿਉਂ ਆਪਣਾ ਕੀਮਤੀ ਜਨਮ ਬੇਅਰਥ ਗਵਾਉਂਦੇ ਹੋ। ਜੇ ਤੁਹਾਡੀ ਖਾਹਿਸ਼ ਬੱਚਿਆਂ ਦਾ ਵੱਧ ਤੋਂ ਵੱਧ ਭਲਾ ਕਰਨ ਦੀ ਹੈ, ਤਾਂ ਫਿਰ ਘਰ ਦਾ ਪ੍ਰੋਗਰਾਮ ਸਾਰਾ ਹੀ ਬੱਚਿਆਂ ਦੇ ਹਵਾਲੇ ਕਰ ਦਿਉ ਅਤੇ ਆਪ ਹੁਣ ਗ੍ਰਿਹਸਤੀ ਨਾ ਬਣੇ ਰਹੋ, ਸਾਧੂ ਬਣੋ, ਪਰ ਜੰਗਲੀ ਸਾਧੂ ਨਹੀਂ ਬਣਨਾ, ਕਿਉਂਕਿ ਜੋ ਸ੍ਰੀ ਗੁਰੂ. ਨਾਨਕ ਦੇਵ ਜੀ ਨੇ ਕਲਜੁਗੀ ਜੀਵਾਂ ਦੀ ਸਾਧੂ ਬਣਨ ਦੀ ਜੁਗਤ ਫੁਰਮਾਈ ਹੈ, ਉਸਦੇ ਧਾਰਣੀ ਬਣ ਕੇ ਕਿਸੇ ਪੂਰਨ ਮਹਾਂਪੁਰਖ ਨੂੰ ਗੁਰੂ ਧਾਰਨ ਕਰਕੇ ਘਰੇ ਹੀ ਬੰਦਗੀ ਕਰੋ ਪਰ ਇਕ ਗੱਲ ਮੇਰੀ ਯਾਦ ਰੱਖਣੀ, ਜਿਸਨੂੰ ਗੁਰੂ ਧਾਰਨ ਕਰੋ, ਉਸ ਦੇ ਲੱਛਣ ਜੋ ਮੈਂ ਪੁਸਤਕ ਦੇ ਆਰੰਭ ਵਿਚ ਲਿਖ ਆਇਆ ਹਾਂ, ਉਸ ਨਾਲ ਮਿਲਦੇ ਹੋਣੇ ਚਾਹੀਦੇ ਹਨ, ਕਿਉਂਕਿ ਕਿਸੇ ਠੱਗ ਗੁਰੂ ਦੇ ਵੱਸ ਨਾ ਪੈ ਜਾਓ।

ਕਬੀਰ ਜੀ ਲਿਖਦੇ ਹਨ—

ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾਤੇ ਭਰਮ ਨ ਜਾਇ ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੩੬੯)

ਅਰਥ ਸਪੱਸ਼ਟ ਹੈ।

ਅਤੇ ਆਪਣੇ ਘਰ ਤੋਂ ਥੋੜ੍ਹਾ ਦੂਰ ਜਾਂ ਆਪਣੇ ਮਕਾਨ ਉਤੇ ਚੁਬਾਰਾ ਪਾ ਕੇ ਉਸ ਵਿਚ ਬੈਠ ਕੇ ਮਨ ਨਾਲ ਭਜਨ ਕਰੋ, ਕਿਉਂਕਿ ਸਾਡੇ ਗੁਰੂ ਸਾਹਿਬਾਂ ਨੇ ਜੰਗਲੀ ਸਾਧੂ ਬਣਨ ਦੀ, ਜਲਧਾਰੇ ਕਰਨ ਦੀ ਗੁਰਬਾਣੀ ਵਿਚ ਵਿਰੋਧਤਾ ਕੀਤੀ ਹੈ, ਫੁਰਮਾਇਆ ਹੈ—

ਕਾਇ ਪਟੋਲਾ[1] ਪਾੜਤੀ ਕੰਮ ਲੜੀ ਪਹਿਰੇਇ ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ[2] ਰਾਸ ਕਰੇ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੩੮੩)

---

1. ਜਗਿਆਸੂ ਰੂਪ ਇਸਤਰੀ ਨੂੰ ਉਪਦੇਸ਼ ਹੈ ਕਿ ਗੁਰਸਿੱਖੀ ਬਾਣਾ ਤਿਆਗ ਕੇ ਭੂਰੀ ਵਾਲੇ ਸਾਧੂ ਬਣਨ ਦੀ ਲੋੜ ਨਹੀਂ। 2. ਮਨ ਸ਼ੁਧ ਰੱਖਣੇ ਸੇ ਅੰਦਰੋਂ ਹੀ ਪ੍ਰਾਪਤੀ ਹੋ ਜਾਂਦੀ ਹੈ।

ਤਥਾ — ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੩੭੮)

ਤਥਾ — ਸਤਿਗੁਰ ਕੀ ਐਸੀ ਵਡਿਆਈ, ਪੁਤ੍ਰ ਕਲਤ੍ਰ[1] ਵਿਚੇ ਗਤਿ ਪਾਈ ॥

(ਸ੍ਰੀ ਆਦਿ ਗ੍ਰੰਥ, ਪੰਨਾ ੬੬੧)

ਤਥਾ — ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ ॥

(ਸ੍ਰੀ ਆਦਿ ਗ੍ਰੰਥ, ਪੰਨਾ ੪੧੯)

ਤਥਾ — ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੦੭੦)

ਇਸ ਤਰ੍ਹਾਂ ਮਹਾਂਪੁਰਖਾਂ ਦੀ ਦੱਸੀ ਜੁਗਤ ਅਨੁਸਾਰ, ਜਦੋਂ ਸ਼ੁੱਧ ਮਨ ਨਾਲ ਸਿਮਰਨ ਕਰੋਗੇ, ਤਾਂ ਫਿਰ ਬੰਦਗੀ ਕਰਨ ਵਿਚ ਜ਼ਰੂਰ ਕਾਮਯਾਬ ਹੋ ਜਾਓਗੇ । ਬੰਦਗੀ ਵਿਚ ਕਾਮਯਾਬ ਹੋਇਆ ਪੁਰਸ਼ ਆਪਣੇ ਧੀਆਂ ਪੁੱਤਰ, ਪਤਨੀ, ਭੈਣ ਭਰਾ, ਸਭ ਕੋ ਤਾਰ ਦਿੰਦਾ ਹੈ, ਕਿਉਂਕਿ ਕਬੀਰ ਜੀ ਦਾ ਫੁਰਮਾਨ ਹੈ—

ਸੰਤ ਜਨਾਂ ਕੇ ਹਰਿ ਜੀਉ ਕਾਰਜ ਸਵਾਰੇ ॥
ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੧੩੩)

ਤਾਂ ਫਿਰ ਵਿਚਾਰ ਕਰੋ ਕਿ ਇਹ ਸੌਦਾ ਲਾਹੇਵੰਦ ਹੈ ਕਿ ਘਰੋਂ ਰੋਜ਼ਾਨਾ ਮਿਲਦੀਆਂ ਝਿੜਕਾਂ ? ਇਥੋਂ ਦੀਆਂ ਹੀ ਝਿੜਕਾਂ ਨਹੀਂ, ਅਗਲੇ ਲੋਕ ਦੀਆਂ ਝਿੜਕਾਂ, ਦੁੱਖ ਤੇ ਬੇਇਜ਼ਤੀ ਵੀ । ਗੁਰੂ ਜੀ ਫੁਰਮਾਉਂਦੇ ਹਨ—

ਸੂਕਰ ਕੂਕਰ ਜੋਨਿ ਭ੍ਰਮੇ ਤਊ ਲਾਜ ਨ ਆਈ ॥
ਰਾਮ ਨਾਮ ਛਾਡਿ ਅੰਮ੍ਰਿਤ ਕਾਹੇ ਬਿਖੁ ਖਾਈ ॥

(ਸ੍ਰੀ ਆਦਿ ਗ੍ਰੰਥ, ਪੰਨਾ ੬੯੨)

ਪਿਛੇ ਕਹੇ ਅਨੁਸਾਰ, ਗੁਰੂ ਸਹਾਇਤਾ ਸੇ ਅਤੇ ਪ੍ਰੇਮ-ਪੂਰਵਕ ਆਪਣੇ ਜਤਨ ਸੇ, ਉਤਮ ਜਗਿਆਸੂ ਕਾ ਮਨ ਤਾਂ ਛੇਤੀ ਹੀ (ਇਕਾਗਰ) ਸ਼ਾਂਤ ਹੋਣ ਲੱਗ ਜਾਏਗਾ । ਜਗਿਆਸੂ ਤਿੰਨ ਪ੍ਰਕਾਰ ਦੇ ਹੁੰਦੇ ਹਨ—

1. ਉਤਮ, 2. ਮੱਧਮ, 3. ਕਨਿਸ਼ਟ ।

---

1. ਇਸਤਰੀ ।

ਜੈਸੇ ਥੋੜ੍ਹਾ ਮਲੀਨ ਕਪੜਾ ਥੋੜ੍ਹੀ ਧੁਵਾਈ, ਜ਼ਿਆਦਾ ਮਲੀਨ ਕਪੜਾ ਜ਼ਿਆਦੀ ਧੁਵਾਈ ਲੈਂਦਾ ਹੈ ਅਤੇ ਖਨਲੀ ਧੋਤੀ ਜੋ ਕੋਹਲੂ ਤੇ ਫੇਰਨ ਵਾਲੀ ਲੀਰ ਹੁੰਦੀ ਹੈ, ਉਹ ਸੌ ਧੁਵਾਈ ਸੇ ਭੀ ਨਿਰਮਲ ਨਹੀਂ ਹੁੰਦੀ। ਗੁਰੂ ਵਾਕ ਹੈ—

ਖੰਨਲੀ ਧੋਤੀ ਉਜਲੀ ਨਾ ਹੋਵਈ, ਜੇ ਸਉ ਧੋਵਣਿ ਪਾਹੁ ॥
ਜਨਮ ਜਨਮ ਕੀ ਇਸ ਮਨ ਕਉ ਮਲੁ ਲਗੀ ਕਾਲਾ ਹੋਆ ਸਿਆਹੁ ॥
ਗੁਰ ਪ੍ਰਸਾਦੀ ਜੀਵਤੁ ਮੇਰੈ ਉਲਟੀ ਹੋਵੈ ਮਤਿ ਬਦਲਾਹੁ ॥
(ਸ੍ਰੀ ਆਦਿ ਗ੍ਰੰਥ, ਪੰਨਾ ੬੫੧)

ਜੀਵਤ ਮਰੈ ਦਾ ਅਰਥ ਗਿਆਨ ਕਾਂਡ ਵਿਚ ਕੀਤਾ ਜਾਏਗਾ। ਬਾਕੀ ਅਰਥ ਸਪੱਸ਼ਟ ਹੈ।

ਇਸ ਵਾਸਤੇ ਵੱਧ ਘੱਟ ਸਮਾਂ ਅਧਿਕਾਰੀ ਪ੍ਰਤੀ ਭਗਤੀ ਕਰਨੀ ਪੈਂਦੀ ਹੈ। ਜਦੋਂ ਪਿੱਛੇ ਕਹੇ ਅਨੁਸਾਰ ਗੁਰੂ ਜੀ ਦੀ ਸਹਾਇਤਾ ਲੈ ਕੇ ਪ੍ਰੇਮ-ਪੂਰਵਕ ਜਤਨ ਕਰਦਿਆਂ ਇਕ ਘੰਟਾ ਮਨ ਇਕਾਗਰ ਰਹਿਣ ਲੱਗ ਜਾਵੇ, ਤਾਂ ਸਮਝੋ ਕਿ ਜਗਿਆਸੂ ਆਤਮ ਗਿਆਨ ਦਾ ਅਧਿਕਾਰੀ ਹੋ ਗਿਆ।

ਹੁਣ ਚਾਰ ਸਾਧਨ ਕਰਨੇ ਵੀ ਜ਼ਰੂਰੀ ਹਨ, ਤਾਂ ਹੀ ਉਤਮ ਅਧਿਕਾਰੀ ਹੋਇਆ ਜਾਂਦਾ ਹੈ।

ਹੁਣ ਸਿੱਖ ਪੁੱਛਦਾ ਹੈ—

ਗੁਰ ਸਿਉਂ ਪੂਛੇ ਸਿਖ ਯਹਿ, ਨਮਸਕਾਰ ਕਰ ਪਾਨ।
ਨੀਕੇ ਕੈ ਮੋਕਉ ਕਹੋ, ਕਾਸਿਉ ਕਹੀਅਤ ਗਿਆਨ।

ਗੁਰੂ ਜੀ ਉਤਰ ਦਿੰਦੇ ਹਨ—

ਭੂਲ ਗਇਓ ਅਗਿਆਨ ਤੇ ਅਪਨੋ ਆਤਮ ਰੂਪ ॥
ਤਾਂਹੀਂ ਕੋ ਫਿਰ ਜਾਨਣੋ ਗਿਆਨ ਕਹਿਤ ਕਵਿ ਭੂਪ ॥

**ਅਰਥ**—ਗੁਰੂ ਜੀ ਕੋ ਹੱਥ ਜੋੜ ਕੇ ਨਮਸਕਾਰ ਕਰਕੇ ਪੁੱਛਦਾ ਹੈ ਸਿੱਖ, ਕਿ ਮੈਨੂੰ ਚੰਗੀ ਤਰ੍ਹਾਂ ਦੱਸੋ ਕਿ ਗਿਆਨ ਕਿਸ ਕੋ ਕਹਿੰਦੇ ਹਨ ? ਤਾਂ ਗੁਰੂ ਜੀ ਕਹਿੰਦੇ ਹਨ ਕਿ ਇਹ ਜੀਵ ਅਗਿਆਨਤਾ ਦੇ ਕਾਰਨ ਆਪਣੇ ਵਾਸਤਵ ਸਰੂਪ ਆਤਮਾ ਕੋ ਭੁੱਲ ਗਿਆ ਹੈ, ਫਿਰ ਆਪਣੇ ਵਾਸਤਵ ਸਰੂਪ ਕੋ ਜਾਣ ਲੈਣ ਦਾ ਅਰਥ ਗਿਆਨ ਹੈ।

**ਸਵਾਲ**—ਭਗਵਾਨ ਆਤਮ ਗਿਆਨ ਕੋ, ਜਾਨੌਂ ਕੈਸੀ ਭਾਂਤ।
ਸੋਈ ਸਾਧਨ ਯੁਕਤ ਕਹੁ, ਜੋ ਮਨ ਆਵੈ ਸ਼ਾਂਤ।

ਸਿੱਖ ਪੁੱਛਦਾ ਹੈ ਕਿ ਹੇ ਮੇਰੇ ਪੂਜ ਸਤਿਗੁਰੂ ! ਮੈਂ ਉਸ ਆਤਮ ਗਿਆਨ ਕੋ ਕੈਸੇ ਜਾਣਾਂ, ਉਸ ਦੇ ਜਾਨਣ ਦੇ ਕਿਹੜੇ ਸਾਧਨ ਹਨ ?

**ਉਤਰ**— ਸਾਧਨ ਚਾਰ ਕਹੈ ਗੁਰਨ, ਪ੍ਰਥਮ ਏਕ ਵੈਰਾਗ ।
ਪੁਨ ਬਿਬੇਕ, ਸ਼ਮ, ਦਮ, ਅਵਰ, ਸੁਨ ਮਮੁਖੰ ਵਡਭਾਗ ।

ਗੁਰੂ ਜੀ ਕਹਿੰਦੇ ਹਨ—ਚਾਰ ਸਾਧਨ ਹਨ—ਬਿਬੇਕ, ਵੈਰਾਗ, ਸਮ, ਦਮ ਤੇ ਮਮੁਸ਼ਤਾ, ਜਿਨ੍ਹਾਂ ਦਾ ਨਿਰਣਾ ਇਸ ਪ੍ਰਕਾਰ ਹੈ—

ਬ੍ਰਹਮਾ ਇੰਦ੍ਰ ਆਦ ਲੌ ਹੋਤ ਦੇਹ ਧਰ ਭੋਗ ।
ਕਾਗ ਬਿਸ਼ਟ ਸਮ ਜੋ ਗਨੈ, ਬੀਤ ਰਾਗ ਤਿਹ ਲੋਗ ।

ਕਿ ਹੇ ਸਿੱਖ ! ਬ੍ਰਹਮਾਪੁਰੀ ਦੇ ਸੁਖ, ਇੰਦ੍ਰਾਪੁਰੀ ਦੇ ਸੁੱਖ, ਔਰ ਦੇਹਧਾਰੀ ਰਾਜੇ ਮਹਾਰਾਜਿਆਂ ਕੋ ਜੋ ਸੁਖ ਉਪਲਬਧ ਹਨ, ਇਹਨਾਂ ਨੂੰ ਇਉਂ ਜਾਣੇ ਜੈਸੇ ਕਾਗ ਬਿਸ਼ਟਾ ਫੋਲ ਰਿਹਾ ਹੈ ।

ਦੂਸਰਾ ਸਾਧਨ—

ਦੇਹ ਪ੍ਰਪੰਚ ਅਨਿਤ ਹੈ, ਆਤਮ ਨਿਤ ਬਖਾਨ ।
ਸਾਰ ਅਸਾਰੈ ਜਾਕਬੋ ਯਹਿ ਬਿਬੇਕ ਪਹਿਚਾਨ ।

ਹੇ ਸਿੱਖ ! ਆਪਣੇ ਸਹਿਤ ਸੰਸਾਰ ਕੋ ਨਾਸਵੰਤ ਜਾਨਣਾ, ਔਰ ਆਪਣੇ ਵਾਸਤਵ ਸਰੂਪ ਆਤਮ ਜੋਤ ਕੋ ਸਤ ਜਾਨਣਾ, ਇਹ ਬਿਬੇਕ ਸਾਧਨ ਹੈ ।

ਤੀਸਰਾ ਸਾਧਨ —

ਬਾਸਨ ਤਿਆਗ ਸਦਾ ਸਮ ਹੈ, ਦਮ ਬਾਹਰ ਬ੍ਰਿਤ ਕਉ ਨਿਗ੍ਰਹ ਠਾਨੋ ।
ਦੇਖਨ ਦੋਖ ਬਿਖੇ ਉਪਰਾਮ, ਤਤਿੱਸ਼ਾ ਯਹੈ ਸੁਖ ਜੋ ਦੁਖ ਮਾਨੈ ।
ਸਾਸਨ ਬੇਦ ਅਚਾਰੀਏ ਕੀ, ਪ੍ਰਵਾਨ ਹੀਏ ਸਰਧਾ ਸੋ ਬਖਾਨੋ ।
ਇਕ ਹ੍ਵੈ ਚਿਤ ਸਮਾਧ ਵਸੈ ਇਹ ਭਾਂਤ ਸਮਾਧਾਨ, ਸਾਧਨ ਜਾਨੋ ।

ਹੇ ਸਿੱਖ ! ਇਹ ਤੀਸਰਾ ਸਾਧਨ ਸਮਦਮ ਹੈ । ਇਸਦੇ ਛੇ ਲਿੰਗ ਹਨ—ਵਿਸ਼ੇ ਵਾਸ਼ਨਾ ਵੱਲੋਂ—ਮਨ ਕੋ ਰੋਕਨਾ ਸਮ ਹੈ, ਔਰ ਬਾਹਰੋਂ ਬਿਰਤੀਆਂ ਕੋ ਰੋਕ ਕੇ ਦਮਨ ਕਰਨਾ, ਨੇਤਰਾਂ ਸੇ ਪ੍ਰਾਈ ਧੀ ਭੈਣ ਕੋ ਦੇਖਨ ਸੇ ਜੋ ਦੋਸ਼ ਆਉਂਦੇ ਹਨ, ਉਸ ਤੋਂ ਮਨ ਕੋ ਉਪਰਾਮ ਕਰਨਾ, ਔਰ ਸੁਖ ਦੁਖ ਕੋ ਇਕ ਸਮਾਨ ਜਾਨਣਾ । ਵੇਦ ਔਰ ਗੁਰੂ ਕੇ ਹੁਕਮ ਕੋ ਪਰਵਾਨ ਕਰਨਾ—ਇਹ ਸ਼ਰਧਾ ਹੈ । ਇਕਾਗਰ ਚਿਤ ਨਾਲ ਸਮਾਧੀ ਵਿਚ ਵੱਸਣਾ—ਇਸ ਕੋ ਸਮਾਧਾਨ ਕਹਿੰਦੇ ਹਨ, ਇਹ ਤੀਸਰਾ ਸਾਧਨ ਹੈ—ਜਨਮ ਮਰਨ ਦੇ ਦੁਖ ਤੋਂ ਛੁਟਨ ਦਾ ਜਤਨ ਕਿਵੇਂ ਕੀਤਾ ਜਾਵੇ, ਇਹ ਹਰ ਵੇਲੇ ਮਨ ਵਿਚ ਝੋਰਾ ਰੱਖਣ ਵਾਲੇ ਕੋ ਮਮੁਸ਼ੂ ਕਹਿੰਦੇ ਹਨ ।

ਦੋਹਿਰਾ ॥ ਜਨਮ ਮਰਨ ਸੰਸਾਰ ਤੇ ਕੈਸੇ ਛੁਟੀਏ ਮਿਤ ॥
ਵਹੈ ਮਮੱਸ਼ ਪਛਾਣੀਏ ਯਹੀ ਵਿਚਾਰੇ ਚਿੱਤ ॥

ਇਹ ਚੌਥਾ ਸਾਧਨ ਮਮੁਖਤਾ ਹੈ—

ਚਾਰੋਂ ਸਾਧਨ ਜੋ ਕਹੇ, ਇਨੋਂ ਯੁਕਤ ਜਬ ਹੋਇ ॥
ਤਬ ਜੋ ਪੂਛੇ ਆਤਮਾ, ਕਹੈ ਗੁਰੂ ਪੁਨ ਸੋਇ ॥

ਜਦੋਂ ਉਪਰ ਕਹੇ ਚਾਰੋਂ ਸਾਧਨਾਂ ਸਹਿਤ ਸਿੱਖ ਹੋ ਜਾਵੇ ਤਾਂ ਉਸਨੂੰ ਗੁਰੂ ਜੀ ਆਤਮ ਗਿਆਨ ਦਾ ਉਪਦੇਸ਼ ਦੇਣ ਦੀ ਕ੍ਰਿਪਾ ਕਰਦੇ ਹਨ, ਕਿਉਂਕਿ ਹੁਣ ਸਿੱਖ ਦੇ ਅੰਤਸ਼ਕਰਨ ਵਿਚੋਂ ਪਿੱਛੇ ਕਹੇ ਮਲ ਤੇ ਵਿਸ਼ੇਪ ਦੋਹਾਂ ਦੋਸ਼ਾਂ ਦੀ ਨਵਿਰਤੀ ਹੋ ਕੇ ਮਨ ਸੁਧ ਤੇ ਇਕਾਗਰ ਹੋ ਕੇ ਆਤਮ ਗਿਆਨ ਦਾ ਅਧਿਕਾਰੀ ਬਣ ਗਿਆ ਹੈ ।

ਸੁਆਮੀ ਨਿਸਚਲ ਦਾਸ, ਕਰਤੇ 'ਵਿਚਾਰ ਸਾਗਰ' ਦੇ ਲਿਖਦੇ ਹਨ :

ਮਲ ਵਛੇਪ ਜਾਕੇ ਨਹੀਂ ਕਿੰਤੂ ਏਕ ਅਗਿਆਨ ।
ਹੋਇ ਚਵ ਸਾਧਨ ਸਹਿਤ ਨਰ ਸੋ ਅਧਕ੍ਰਿਤ[1] ਮਤਮਾਨ ।

ਜਿਸ ਜਗਿਆਸੂ ਨੇ ਸ਼ੁਭ ਨਿਸ਼ਕਾਮ ਕਰਮ ਕਰਕੇ ਮਨ ਸ਼ੁੱਧ ਕਰ ਲਿਆ ਹੈ ਅਤੇ (ਉਪਾਸ਼ਨਾ) ਨਾਮ ਸਿਮਰਨ ਦਾ ਅਭਿਆਸ ਕਰਕੇ ਮਨ ਸ਼ਾਂਤ ਕਰ ਲਿਆ ਹੈ । ਸਿਰਫ ਅਗਿਆਨ ਬਾਕੀ ਹੈ ਅਤੇ ਚਹੁੰ ਸਾਧਨਾਂ ਦਾ ਧਾਰਣੀ ਹੋ ਗਿਆ ਹੈ । ਸੋ ਬ੍ਰਹਮਾਤਮਾ ਦੇ ਗਿਆਨ ਦਾ ਅਧਿਕਾਰੀ ਹੈ, ਸੋ ਗੁਰੂ ਜੀ ਪਾਸ ਜਾ ਕੇ ਇਸ ਪ੍ਰਕਾਰ ਨਿਮਰਤਾ ਪੂਰਵਕ ਬੇਨਤੀ ਕਰੇ ।

ਦੋਹਿਰਾ ॥ ਨਮਸ਼ਕਾਰ ਡੰਡੌਤ ਕਰ ਦਰਬ ਹਾਥ ਮੇਂ ਲਾਇ ॥
ਕਹੌ ਗੁਰੂ ਜੀ ਆਤਮਾ ਕਿਉ ਕਰ ਜਾਨਿਓ ਜਾਇ ॥

ਭਾਵ ਹੈ—ਯਥਾ ਸ਼ਕਤ ਭੇਟਾ ਧਰਕੇ ਗੁਰੂ ਜੀ ਅੱਗੇ ਡੰਡੇ ਵਾਂਗ ਸਿੱਧਾ ਲੰਮਾ ਪੈ ਕੇ ਨਮਸ਼ਕਾਰ ਕਰਕੇ ਅਰਜ਼ ਕਰੇ, ਕਿ ਹੇ ਮੇਰੇ ਗੁਰਦੇਵ ਜੀਉ ! ਮੈਂ ਆਪਣੇ ਆਪ ਕੋ ਕਿਵੇਂ ਜਾਣ ਸਕਾਂ ਕਿ ਮੇਰਾ ਵਾਸਤਵ ਆਪਣਾ ਆਪ ਕੀ ਹੈ ?

ਹੁਣ ਮੈਂ ਆਪਣੇ ਪਾਠਕ ਵੀਰਾਂ ਨੂੰ ਇਕ ਵਾਰ ਫਿਰ ਉਹਨਾਂ ਸੱਜਣਾਂ ਪਾਸ ਲੈ ਚੱਲਾਂ, ਜਿਨ੍ਹਾਂ ਦੀ ਵਿਥਿਆ ਮੈਂ ਪੁਸਤਕ ਦੇ ਆਰੰਭ ਵਿਚ ਲਿਖ ਆਇਆ ਹਾਂ । ਜਿਨ੍ਹਾਂ ਨੂੰ ਸਾਰੀ ਉਮਰ ਬੰਦਗੀ ਕਰਦਿਆਂ ਵੀ ਸਫਲਤਾ ਪ੍ਰਾਪਤ ਨਹੀਂ ਹੋਈ ।

ਇਥੇ ਹੁਣ ਉਹ ਸੱਜਣ ਫਿਰ ਬਜ਼ਿਦ ਹਨ ਕਿ ਗੁਰਮਤ ਗੁਰਬਾਣੀ ਵਿਚ ਨਾਮ ਸਿਮਰਨ ਤੋਂ ਉਤੇ ਹੋਰ ਬਬੇਕ ਗਿਆਨ ਦੀ ਲੋੜ ਗੁਰੂ ਜੀ ਨੇ ਨਹੀਂ ਫੁਰਮਾਈ । ਨਾਮ ਸਿਮਰਨ ਸੇ ਹੀ ਜੀਵ ਦੀ ਕਲਿਆਣ ਹੋ ਜਾਂਦੀ ਹੈ ਅਤੇ ਪ੍ਰਮਾਣ ਦੇਂਦੇ ਹਨ—

ਨਾਮ ਤੁਲਿ ਕਛੁ ਅਵਰੁ ਨ ਹੋਇ ॥
ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥

(ਸ੍ਰੀ ਆਦਿ ਗ੍ਰੰਥ, ਪੰਨਾ ੨੬੫)

---

1. ਅਧਿਕਾਰੀ ।

ਤਥਾ—ਨਹੀ ਤੁਲਿ ਰਾਮ ਨਾਮੁ ਬੀਚਾਰ,
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥

(ਸ੍ਰੀ ਆਦਿ ਗ੍ਰੰਥ, ਪੰਨਾ ੨੬੫)

ਅਤੇ ਇਹ ਵੀ ਕਹਿੰਦੇ ਹਨ—ਜੋ ਬ੍ਰਹਮ ਗਿਆਨ ਦਾ ਵਿਸ਼ਾ ਹੈ, ਇਹ ਕਲਜੁਗੀ ਜੀਵਾਂ ਵਾਸਤੇ ਫਲਦਾਇਕ ਨਹੀਂ ਹੈ, ਸਗੋਂ ਅਹੰਕਾਰ ਦਾ ਲਖਾਇਕ ਹੈ। ਜੋ ਵਿਦਾਂਤੀ ਲੋਕ ਆਪ ਨੂੰ ਹੀ ਬ੍ਰਹਮ ਕਹਿੰਦੇ ਹਨ, ਉਹ ਅਹੰਕਾਰੀ ਹਨ, ਹੁਣ ਦਾਸ ਵੱਲੋਂ ਬੇਨਤੀ ਹੈ ਕਿ ਸ਼ੁਭ ਤੇ ਨਿਸ਼ਕਾਮ ਕਰਮ ਅਤੇ ਨਾਮ ਚੁਅਖਰੇ ਦਾ ਜੋ ਜਾਪ ਕਰਨਾ ਹੈ, ਇਹ ਦੋਵੇਂ ਜਤਨ ਮਨ ਦੀ ਸ਼ੁੱਧਤਾ ਅਤੇ ਇਕਾਗਰਤਾ ਦੇ ਹੀ ਸਾਧਨ ਹਨ, ਕਿਉਂਕਿ ਦਸਮੇਸ਼ ਗੁਰੂ ਜੀ ਲਿਖਦੇ ਹਨ—

ਜਾਪ ਕੇ ਕੀਏ ਤੇ ਜੌ ਪੈ ਪਾਈਅਤ ਅਜਾਪ ਦੇਵ
ਪੂਦਨਾ[1] ਸਦੀਵ ਤੁਹੀ ਤੁਹੀ ਉਚਰਤ ਹੈ ॥

ਪੂਦਨਾ ਇਕ ਜਾਨਵਰ ਹੈ, ਜੋ ਤੂਹੀ ਤੂਹੀ ਬੋਲਦਾ ਰਹਿੰਦਾ ਹੈ, ਗੁਰੂ ਜੀ ਕਹਿੰਦੇ ਹਨ ਫਿਰ ਪੂਦਨਾ ਮੁਕਤ ਹੋ ਜਾਣਾ ਚਾਹੀਦਾ ਹੈ, ਪਰ ਹੋ ਨਹੀਂ ਸਕਦਾ ਕਿਉਂਕਿ ਪ੍ਰਮਾਤਮਾ ਅਜਾਪ ਦੇਵ ਹੈ, ਉਹ ਕਿਸੇ ਜਾਪ ਦਾ ਵਿਸ਼ਾ ਨਹੀਂ ਹੈ, ਕਿਉਂਕਿ ਉਸਦਾ ਕੋਈ ਸਰੂਪ ਨਹੀਂ ਹੈ। ਜਾਪ ਕਿਸੇ ਸਰੂਪ ਦਾ ਧਿਆਨ ਧਰਕੇ ਕੀਤਾ ਜਾਂਦਾ ਹੈ।

ਯੋਗ ਵਸ਼ਿਸਟ ਵਿਚ ਵਸ਼ਿਸ਼ਟ ਮੁਨੀ ਜੀ ਕਹਿੰਦੇ ਹਨ ਕਿ ਬ੍ਰਹਮ ਕੇ ਅਵਾਹਨ ਮੇਂ ਕਿਸੇ ਆਸਣ ਔਰ ਮੰਤਰ ਦੀ ਲੋੜ ਨਹੀਂ, ਕਿਉਂਕਿ ਉਹ ਸਭ ਦਾ ਆਪਣਾ ਆਪ ਹੈ ਅਤੇ ਅੰਦਰੋਂ ਜਾਨਣ ਯੋਗ ਹੈ (ਅਨੁਭਵ ਦੁਆਰਾ)। ਸ਼ੁਭ ਕਰਮ ਤੇ ਜਾਪ ਜਪਣਾ ਇਹ ਵਾਸਤਵ ਵਿਚ ਦੋਵੇਂ ਕਰਮ ਕਾਂਡ ਹੀ ਹਨ। ਕਿਉਂਕਿ ਜਿਥੇ ਤੱਕ ਮਨ ਕਿਰਿਆ ਕਰਦਾ ਹੈ, ਰਸਨਾ ਹਿੱਲਦੀ ਹੈ, ਸੁਆਸ ਚੱਲਦਾ ਹੈ, ਉਸ ਕਿਰਿਆ ਦਾ ਹੀ ਨਾਮ ਕਰਮ ਹੈ ਅਤੇ ਨਾਮਧਾਰੀ ਪੰਥ ਵਿਚ ਇਹ ਸਾਖੀ ਆਮ ਪ੍ਰਚੱਲਤ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਨਿਰਣਾ ਕੀਤਾ ਸੀ ਕਿ ਬਾਣੀ ਨਾੜ ਹੈ ਤੇ ਨਾਮ ਤੋਹ ਹੈ ਤੇ ਦਾਣਾ ਗੁਰੂ ਦੀ ਪ੍ਰਤੀਤ ਵਿਚ ਹੈ। ਜਿਸ ਦਾ ਭਾਵ ਸੀ ਕਿ ਜਦੋਂ ਗੁਰੂ ਮਹਾਂਵਾਕ ਰੂਪੀ ਬਾਣ ਮਾਰਦਾ ਹੈ ਸਿੱਖ ਕੋ ਕਿ :

ਸੋ ਪ੍ਰਭ ਦੂਰ ਨਾਹੀ ਪ੍ਰਭ ਤੂ ਹੈ (ਪੰਨਾ ੩੫੪)

ਇਹ ਸੁਣਦਿਆਂ ਹੀ ਜੇ ਸਿੱਖ ਕੋ ਪ੍ਰਤੀਤ ਆ ਗਈ ਤਾਂ ਆਪਣੇ ਆਪ ਦਾ ਗਿਆਨ ਹੋ ਗਿਆ ਤੇ ਸਿੱਖ ਭਵ-ਸਾਗਰ ਤਰ ਗਿਆ। ਜੇ ਪ੍ਰਤੀਤ ਨਹੀਂ ਆਈ ਤਾਂ ਬਾਣੀ ਨਾੜ ਤੇ ਨਾਮ ਚੁਅਖਰਾ ਤੋਹ ਰਹਿ ਗਿਆ। ਗੁਰੂ ਵਾਕ ਹੈ—

ਸਤਿਗੁਰ ਤੇ ਦ੍ਰਿੜਿਆ ਇਕ ਏਕੋ ॥ (ਪੰਨਾ ੧੮੧)

---

1. ਮਹਾਨ ਕੋਸ਼ ਵਿਚ ਲਿਖਿਆ ਹੈ ਕਿ 'ਪੂਦਨਾ' ਇਕ ਭਾਰਤ ਦੇ ਉਤਰੀ ਖੰਡ ਦਾ ਜਾਨਵਰ ਹੈ, ਜਿਸਦਾ ਰੰਗ ਭੂਰਾ, ਕੱਦ ਛੇ-ਸੱਤ ਇੰਚ ਹੈ, ਜੋ ਤੁਹੀ ਤੁਹੀ ਬੋਲਦਾ ਰਹਿੰਦਾ ਹੈ।

ਜਿਸ ਨੇ ਗੁਰੂ ਦੇ ਮਹਾਂਵਾਕ ਤੇ ਦ੍ਰਿੜ੍ਹਤਾ ਕਰ ਲਈ ਕਿ ਮੈਂ ਬ੍ਰਹਮ ਹਾਂ, ਸੋ ਤਰ ਗਿਆ। ਹੁਣ ਗੁਰੂ ਜੀ ਹੋਰ ਪੁਸ਼ਟੀ ਕਰਦੇ ਹਨ—

ਜਾਪ ਤਾਪ ਨੇਮ ਸੁਚਿ ਸੰਜਮ, ਨਾਹੀ ਇਨ ਬਿਧੇ ਛੁਟਕਾਰ ॥

ਗਰਤ[1] ਘੋਰ ਅੰਧ ਤੇ ਕਾਢਹੁ, ਪ੍ਰਭ ਨਾਨਕ ਨਦਰ ਨਿਹਾਰ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੩੧)

ਭਾਈ ਸੰਤੋਖ ਸਿੰਘ, ਕਰਤੇ 'ਗੁਰ ਪ੍ਰਤਾਪ ਸੂਰਜ' ਦੇ ਲਿਖਦੇ ਹਨ—

ਬ੍ਰਹਮ ਅਭਮਾਨੀ ਬ੍ਰਹਮਣ ਕਹੀਏ ॥ ਤਨ ਅਭਾਨ ਚੰਡਾਲ ਸੁ ਲਹੀਐ ॥

ਜਿਸ ਨੇ ਆਪ ਕੋ ਬ੍ਰਹਮਣ ਜਾਣ ਲੀਆ, ਸੋ ਬ੍ਰਾਹਮਣ ਹੈ। ਜਿਸ ਨੂੰ ਦੇਹ ਵਿਖੇ ਹੰਗਤਾ (ਅਭਿਮਾਨ) ਹੈ ਕਿ ਮੈਂ ਦੇਹ ਹਾਂ, ਚੰਮ ਦ੍ਰਿਸ਼ਟੀ ਹੈ, ਸੋ ਚੰਮ ਦ੍ਰਿਸ਼ਟੀ ਵਾਲਾ ਚਮਾਰ ਹੈ।

---

1. ਹੇ ਪ੍ਰਭੂ ! ਸੰਘਣੇ ਚਿੱਕੜ-ਰੂਪੀ ਅੰਧ-ਅਗਿਆਨ ਤੋਂ ਮਿਹਰ ਦੀ ਦ੍ਰਿਸ਼ਟੀ ਦੁਆਰਾ ਕੱਢ ਲਵੋ, ਮੈਂ ਜਪ-ਤਪ ਸ਼ੁਭ ਕਰਮ ਦੀਆਂ ਜੁਗਤੀਆਂ ਸੇ ਨਹੀਂ ਛੁਟ ਸਕਦਾ।

## ਗਿਆਨ ਕਾਂਡ

ਬ੍ਰਹਮ ਬੇਤੇ ਸੁਆਮੀ ਹਰਦੇਵ ਸਿੰਘ ਜੀ ਫੁਰਮਾਉਂਦੇ ਹਨ—

ਕਬਿੱਤ—ਚੜ੍ਹੇ ਰਾਤ ਕੇ ਮਝਾਰੀ, ਸਸੀ[1] ਕਲਾ ਸਭ ਧਾਰੀ,
ਅਤੇ ਤਾਰੇ ਗੁਣ[2] ਭਾਰੀ, ਚੜ੍ਹੇ ਤੇਜ ਚਮਕਾਇਕੇ ।
ਗਰਭਣੀ[3] ਆਗ ਜਲੀ, ਤਦਪ ਨ ਰਾਤ ਟਲੀ,
ਰਾਤ ਤੋ ਨਿਵਾਰੀ, ਏਕ ਸੂਰਜ ਨੇ ਆਇਕੇ ।
ਜਪ ਤਪ ਦਾਨ ਕਰੇ, ਵਰਤ ਨੇਮ ਆਦਿ ਧਰੇ,
ਤੀਰਥ ਮੇਂ ਜਾਇ ਮਰੇ, ਹਿਮਗਿਰੀ[4] ਧਾਇਕੇ ।
ਬ੍ਰਹਮਾਂ ਨੰਦ ਯੋਂ ਬਤਾਵੈ, ਭਰਮ ਇਨਤੇ ਨ ਜਾਵੇ,
ਭਰਮ ਤੋ ਪਲਾਵੈ[5], ਏਕ ਗਿਆਨ[6] ਭਾਨੂੰ ਪਾਇਕੇ ।

ਦੋਹਿਰਾ—ਕਰਮ ਉਪਾਸ਼ਨ ਤੇ ਨਹੀ ਜਗ ਨਿਦਾਨ ਤਮ ਨਾਸ ।
ਅੰਧਕਾਰ ਜਿਮ ਗ੍ਰਹਿ ਤੇ ਨਸੇ ਨ ਬਿਨ ਪ੍ਰਕਾਸ ।

(ਵਿਚਾਰ ਸਾਗਰ, ਪੰਜਵੀਂ ਤਰੰਗ)

ਭਾਵ ਹੈ ਕਿ ਕਰਮ ਉਪਾਸਨਾਂ ਸੇ ਜਗ ਦਾ ਕਾਰਨ ਅਗਿਆਨ ਦੂਰ ਨਹੀਂ ਹੋ ਸਕਦਾ, ਜੈਸੇ ਮਕਾਨ ਦੇ ਅੰਦਰ ਹਨੇਰਾ ਹੈ, ਉਹ ਕਿਸੇ ਕਰਮ ਸੇ ਨਹੀਂ ਦੂਰ ਹੋ ਸਕਦਾ, ਕੇਵਲ ਪ੍ਰਕਾਸ਼ ਸੇ ਹੀ ਦੂਰ ਹੋਵੇਗਾ । ਏਥੇ ਹੁਣ ਇਕ ਹੋਰ ਠੋਸ ਪ੍ਰਮਾਣ ਬਾਣੀ ਵਿਚੋਂ ਦੇਂਦਾ ਹਾਂ ।

ਯਥਾ—ਹਰਿ ਬਿਨੁ ਅਵਰ ਕਿਰਿਆ ਬਿਰਥੇ
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੈ ॥ਰਹਾਉ॥
ਬਰਤ ਨੇਮ ਸੰਜਮ ਮਹਿ ਰਹਿਤਾ ਤਿਨਕਾ ਆਢੁ ਨ ਪਾਇਆ ॥
ਆਗੈ ਚਲਣੁ ਅਉਰੁ ਹੈ ਭਾਈ ਊਂਹਾਂ ਕਾਮਿ ਨ ਆਇਆ ॥

---

1. ਚੰਦ੍ਰਮਾਂ ਚੌਧਵੀਂ ਦਾ । 2. ਅਨੇਕਾਂ । 3. ਹੰਕਾਰਨ ਅੱਗ । 4. ਬਰਫ ਦਾ ਪਹਾੜ ।
5. ਨੱਸੇ ਜਾਂ ਦੌੜ ਜਾਵੇ । 6. ਸੂਰਜ ਰੂਪ ਆਤਮ-ਗਿਆਨ ।

ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰੁ ਨ ਪਾਵੈ ॥
ਊਹਾ ਕਾਮਿ ਨ ਆਵੈ ਇਹ ਬਿਧ ਓਹ ਲੋਗ ਨਹੀ ਪਤੀਆਵੈ ॥
ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥
ਬੂਝੈ ਨਾਹੀ ਏਕੁ ਸੁਧਾਖਰੁ ਓਹ ਸਗਲੀ ਝਾਖ ਝਖਾਈਐ ॥
ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਰਗਰਾਮੀ ॥
ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥

**ਅਰਥ :** ਇਹ ਗੁਰਬਾਣੀ ਵਿਚ ਵੇਦਾਂਤ ਹੈ ਕਿ ਜੇ ਹਰੀ ਦੀ ਪ੍ਰਾਪਤੀ ਨਹੀਂ ਤਾਂ ਕਰਮ ਕਾਂਡ ਫੋਕਾ ਬੇਅਰਥ ਹੈ। (ਜਪੁ) ਸਰਗੁਣ ਦਾ ਜਾਪ (ਤਪ) ਸ਼ੁਭ ਕਰਮ ਇਹ ਉਰੇ ਹੀ ਲੁੱਟੇ ਜਾਂਦੇ ਹਨ। ਸੰਜਮ ਵਰਤ ਨੇਮ ਦੀ ਦਮੜੀ ਕੀਮਤ ਨ ਪਈ, ਕਿਉਂਕਿ ਅੱਗੇ ਦੀ ਮਰਯਾਦਾ ਵਿਧਾਨ ਹੋਰ ਹੈ, ਉਥੇ ਕੰਮ ਨਹੀਂ ਆਉਂਦੇ। ਤੀਰਥ ਨਹਾਉਣਾ ਧਰਤੀ ਦਾ ਭ੍ਰਮਣ ਕਰਨ ਵਾਲੇ ਕੋ ਆਗੇ ਥਾਂ ਨਹੀਂ ਮਿਲਦੀ, ਉਥੇ ਇਹ ਜੁਗਤੀਆਂ ਕੰਮ ਨਹੀਂ ਆਉਂਦੀਆਂ। ਉਹ ਲੋਗ (ਯਮ) ਏਸ ਤੇ ਨਹੀਂ ਪਤੀਜਦੇ। ਏਥੇ ਪਾਠ (ਲੋਗ ਨਹੀਂ) ਹੈ, ਕਿਉਂਕਿ ਇਹ ਪ੍ਰਕਰਣ ਉਸ ਲੋਕ ਦਾ ਚੱਲ ਰਿਹਾ, ਐਥੇ ਦੇ ਲੋਗਾਂ ਦਾ ਨਹੀਂ। ਭਾਵੇਂ ਚਾਰੇ ਵੇਦ ਮੂੰਹ-ਜ਼ਬਾਨੀ ਵੀ ਪੜ੍ਹਦਾ ਹੋਵੇ, ਅੱਗੇ ਨਿੱਜ-ਘਰ ਵਿਚ ਨਿਵਾਸ ਨਹੀਂ ਪ੍ਰਾਪਤ ਹੁੰਦਾ। ਰੀਜ਼ਲਟ ਇਹ ਹੈ—ਜੋ ਇਕ (ਸੁਧਾਖਰ) ਜੇ ਸ਼ੁਧ ਅੱਖਰ ਜੋ (ਖਰਨ ਵਾਲੀ ਨਹੀਂ) ਨਾਸ ਰਹਿਤ ਹੈ, ਜੋ ਆਪਣਾ ਵਾਸਤਵ ਸਰੂਪ (ਆਤਮਾ) ਹੈ, ਉਸ ਕੋ ਨਹੀਂ ਜਾਣਿਆ, ਉਸ ਦਾ ਗਿਆਨ ਨਹੀਂ ਹੋਇਆ ਤਾਂ ਉਪਰ ਲਿਖੇ ਕਰਮ ਬੇਅਰਥ ਹਨ।

ਗੁਰੂ ਜੀ ਕਹਿੰਦੇ ਹਨ—ਮੇਰਾ ਵਿਚਾਰ ਇਹ ਹੈ ਕਿ ਗੁਰੂ ਦੀ ਸੇਵਾ ਕਰੋ ਅਰ (ਨਾਮੁ ਅਰਥ ਏਸੋ ਨਾਮੀ ਹੈ) ਭਜਨ ਚੁਅਖਰਾ ਨਹੀਂ। ਚੁਅਖਰਾ ਜਾਪ ਦਾ ਨਿਰਣਾ (ਜਪ ਤਪ ਸੰਜਮ ਕਰਮ ਕਮਾਣੇ) ਕਹਿ ਕੇ ਕਰ ਚੁੱਕੇ ਹਨ। ਜਪ ਤਪ ਮਨ ਦੀ ਇਕਾਗਰਤਾ ਦਾ ਵਸੀਲਾ ਹੈ, ਆਤਮ ਗਿਆਨ ਦਾ ਨਹੀਂ। ਇਹ ਨਿਰਣਾ ਦੇਹੀ ਅੰਦਰ ਨਾਮ ਨਿਵਾਸੀ ਆਪੇ ਕਰਤਾ ਹੈ। ਅਬਿਨਾਸੀ ਤੇ ਦੇਹੀ ਅੰਦਰ ਨਾਮ-ਨਿਧਾਨ ਹੈ ਤੇ (ਅੰਤਰ ਨਾਮ ਨਿਧਾਨ ਸਦਾ ਗੁਣ ਸਾਰਦੀ) ਅੰਤਰ ਨਵਨਿਧ ਨਾਮ ਹੈ ਹੇ ਮੇਰੀ ਜਿੰਦੜੀਏ, ਦੇ ਪ੍ਰਮਾਣਾਂ ਦੁਆਰਾ ਅੱਗੇ ਜਾ ਕੇ ਕਰਾਂਗਾ।

(ਤਿਆਗਹੁ ਮਨਹੁ ਗੁਮਾਨੀ) ਦਾ ਭਾਵ ਹੈ ਕਿ ਮਨ ਮੇਂ ਜੋ ਤਿੰਨ ਸਰੀਰ ਪੰਜ ਕੋਸ ਮੇਂ ਜੋ ਹੰਗਤਾ ਹੈ ਕਿ ਮੈਂ ਮਨ ਹਾਂ ਜਾਂ ਮੈਂ ਤਨ ਹਾਂ ਜਾਂ ਪ੍ਰਾਣ ਹਾਂ, ਏਸ ਅਨਾਤਮ ਦੀ ਹੰਗਤਾ ਤਿਆਗੋ।

ਯੋਗ ਵਸ਼ਿਸ਼ਟ ਵਿਚ ਲਿਖਿਆ ਹੈ ਕਿ ਅਨਾਤਮ, ਜੋ ਤਿੰਨ ਸਰੀਰ ਪੰਜ ਕੋਸ ਹੈ, ਇਸ ਮੇਂ ਆਤਮ ਅਭਿਮਾਨ ਕਰਨੇ ਕੋ ਅਹੰਕਾਰ ਕਹਿਤੇ ਹੈਂ। ਇਸ ਦਾ ਨਿਰਣਾ ਅੱਗੇ ਗਿਆਨ ਕਾਂਡ ਮੇਂ 'ਸਗਰੋ ਅਹੰ ਮਿਟਾਵਹੁ, ਤਉ ਘਰ ਹੀ ਲਾਲਨ ਪਾਵਉ' ਦੇ ਲੇਖ ਵਿਚ ਗੁਰੂ ਵਾਕਾਂ ਦੁਆਰਾ ਪੂਰਨ ਤੌਰ ਤੇ ਕੀਤਾ ਜਾਏਗਾ।

ਪ੍ਰੰਤੂ ਇਥੇ ਗੁਰੂ ਜੀ ਦਾ ਆਸ਼ਾ, ਜਾਪ ਤਾਪ, ਸਿਮਰਨ ਸੇਵਾ ਦੀ ਨਿੰਦਾ ਨਹੀਂ, ਸਗੋਂ ਕਰਮ ਕਾਂਡ, ਉਪਾਸ਼ਨਾ ਤੋਂ ਉੱਚਾ ਉਠਾ ਕੇ ਗਿਆਨ ਕਾਂਡ ਮੇਂ ਜੋੜਨ ਦਾ ਆਸ਼ਾ ਹੈ, ਕਿਉਂਕਿ ਹੁਣ ਜਗਿਆਸੂ ਗਿਆਨ ਦਾ ਅਧਿਕਾਰੀ ਹੋ ਗਿਆ ਹੈ ਤੇ ਉਸਦੀ ਬਿਰਤੀ ਅੰਦਰ-ਮੁਖੀ ਕਰਾ ਕੇ ਅੰਦਰ ਆਤਮ-ਸਰੂਪ ਦਾ ਸਪਰਸ਼ ਕਰਾ ਕੇ ਜਗਿਆਸੂ ਕੋ ਜੀਵਨ ਮੁਕਤ ਕਰਨਾ ਹੈ।

ਤਥਾ—ਜਪ ਤਪ ਸੰਜਮ ਕਰਮ ਨਾ ਸਾਧਾ ॥
ਨਾਮ ਪ੍ਰਭੂ ਕਾ ਮਨਹਿ ਆਰਾਧਾ ॥

ਹੁਣ ਦੱਸ ਰਹੇ ਹਨ ਕਿ ਜਪ ਤਪ ਸਾਧਨ ਬਾਹਰਮੁਖੀ ਭਗਤੀ ਦੇ ਹਨ, ਇਹਨਾਂ ਦਾ ਤਿਆਗ ਕਰਾ ਕੇ ਅੰਦਰਮੁਖੀ ਸਾਧਨ, ਗਿਆਨ ਦੇ ਜਣੌਂਦੇ ਹਨ। ਇਸ ਗੁਰੂ ਆਸ਼ੇ ਤੋਂ ਏਹ ਵੀ ਸਾਬਤ ਹੋ ਗਿਆ ਕਿ ਜਪ ਤਪ ਸੰਜਮ ਹੋਰ ਹੈ, ਅਤੇ ਨਾਮ ਪ੍ਰਭੂ ਕਾ ਮਨਹਿ ਅਰਾਧਾ ਹੋਰ ਹੈ, ਇਹ ਹਿਰਦੇ 'ਚ ਚਿੰਤਨ, ਧਿਆਨ ਹੈ। ਇਹ ਪ੍ਰਭੂ ਕੋ ਆਪਣਾ ਆਪ ਜਾਣ ਕੇ, ਉਸ (ਨਾਮ) ਆਤਮਾਂ ਨਾਲ ਮਨ ਅਭੇਦ ਕਰਨਾ ਹੈ।

ਕਬੀਰ ਜੀ ਫੁਰਮਾਉਂਦੇ ਹਨ—

ਵਰਤ ਨ ਰਹਉ ਨ ਮਹਰਮਦਾਨਾ
ਤਿਸੁ ਸੇਵੀ ਜੋ ਰਖੈ ਨਿਦਾਨਾ...

**ਅਰਥ** : ਹੁਣ ਮੈਂ ਵਰਤ ਜਾਂ ਰੋਜ਼ੇ ਨਹੀਂ ਰੱਖਦਾ, ਉਸ ਦਾ ਚਿੰਤਨ ਕਰਦਾ ਹਾਂ, ਜੋ ਅੰਤ ਸਮੇਂ ਰੱਖਿਆ ਕਰਦਾ ਹੈ, ਮੇਰਾ ਨਿੱਜ-ਆਤਮਾ :

ਪੂਜਾ ਕਰਉ ਨ ਨਿਵਾਜ ਗੁਜਾਰਉ ॥
ਏਕ ਨਿਰੰਕਾਰ ਲੈ ਹਿਦੈ ਨਮਸਕਾਰਉ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੧੩੬)

ਇਸ ਦਾ ਅਰਥ ਵੀ ਉਪਰ ਵਾਲਾ ਹੀ ਹੈ। ਆਸ਼ਾ ਇੱਕੋ ਹੈ। ਉਪਰ ਲਿਖੇ ਸਾਰੇ ਪ੍ਰਮਾਣਾਂ ਦਾ ਆਸ਼ਾ ਹਿਰਦੇ ਜਪਨੀ ਹੈ। ਯਥਾ—

ਹਿਰਦੈ ਜਪਨੀ ਜਪਉ ਗੁਣ ਤਾਸਾ ॥

(ਸ੍ਰੀ ਆਦਿ ਗ੍ਰੰਥ, ਪੰਨਾ ੮੪੧)

ਤਥਾ—ਹਿਆਇ ਕਮਾਇ ਧਿਆਇਆ ਪਾਇਆ ਸਾਧ ਸਰਨਾ ॥

(ਪੰਨਾ ੧੧੨੦)

ਤਥਾ—ਬਿਨੁ ਜਿਹਵਾ ਜੋ ਜਪੈ ਹਿਆਇ ਕੋਈ ਜਾਣੈ, ਕੈਸਾ ਨਾਉ ॥

(ਪੰਨਾ ੧੧੫੬)

ਭਾਵ ਹੈ—ਹਿਰਦੇ ਰੂਪ ਜਪਨੀ ਦੁਆਰਾ ਗੁਣਾਂ ਦੇ ਖਜ਼ਾਨੇ, ਆਤਮਾ ਕੋ ਅਨੁਭਵ[1]

1. ਮਹਿਸੂਸ ਕਰਨਾ, ਪ੍ਰਤੀਤ ਕਰਨਾ।

ਕਰੋ। ਇਥੇ ਜਪਣ ਦਾ ਅਰਥ ਅਨੁਭਵ ਹੈ, ਇਹ ਪਸਪਾ[1] ਅਵਸਥਾ ਵੱਲ ਇਸ਼ਾਰਾ ਹੈ, ਇਥੇ ਜਪਣ ਵਾਲੀ ਜ਼ਬਾਨ ਨਹੀਂ ਹੁੰਦੀ। ਜਪਣ ਵਾਲੀ ਜ਼ਬਾਨ ਦੀ ਕ੍ਰਿਆ, ਮਧਮਾ, ਬੈਖਰੀ ਤੋਂ ਚਾਲੂ ਹੁੰਦੀ ਹੈ ਤੇ ਏਸ ਕ੍ਰਿਆ ਦਾ ਨਾਮ ਹੀ ਕਰਮ ਹੈ। ਜਦੋਂ ਰਸਨਾਂ ਸੇ ਨਾਮ ਜਪੀਦਾ ਹੈ ਤਾਂ ਰਸਨਾ ਚੱਲਦੀ ਹੈ, ਇਹੋ ਕ੍ਰਿਆ ਹੈ ਤੇ ਇਹ ਕਰਮ ਹੀ ਹੈ। ਅਤੇ ਗੁਰ ਫੁਰਮਾਨ ਹੈ—

ਕਰਮੀ ਸਹਜੁ ਨ ਊਪਜੈ, ਬਿਨੁ ਸਹਜੈ ਸਹਸਾ ਨ ਜਾਇ ॥

(ਸ੍ਰੀ ਆਦਿ ਗ੍ਰੰਥ, ਪੰਨਾ ੬੧੯)

**ਅਰਥ :** ਕਰਮ ਕਰਨ ਨਾਲ (ਸਹਜ ਅਵਸਥਾ) ਜਿਸ ਵਿਚ ਵਾਸਤਵ ਸਰੂਪ ਆਤਮਾ ਕਾ ਸਾਖਿਆਤਕਾਰ ਹੁੰਦਾ ਹੈ। ਜਦ ਤਕ ਕਿਰਿਆ ਚਲਦੀ ਹੈ, ਤਦ ਤਕ ਉਹ ਸਹਜ ਅਵਸਥਾ ਨਹੀਂ ਬਣਦੀ। ਸਹਿਜ ਦੀ ਅਤੇ ਕ੍ਰਿਆ ਦੀ ਵਿਰੋਧਤਾ ਹੈ, ਉਹ ਹੋਵੇ, ਤੇ ਉਹ ਨਹੀਂ ਅਤੇ ਉਹ ਹੋਵੇ ਤੇ ਉਹ ਨਹੀਂ। ਸਹਜ ਨੂੰ ਤੁਰੀਆ ਅਵਸਥਾ ਕਿਹਾ ਜਾਂਦਾ ਹੈ। ਤੁਰੀਆ ਨਾਮ ਆਤਮਾ ਕਾ ਹੈ। ਮਤਲਬ ਆਤਮ ਅਵਸਥਾ, ਆਤਮ ਕੇ ਸਾਖਿਆਤਕਾਰ ਹੋਏ ਬਿਨਾ (ਸੰਸਾ) ਭਰਮ ਨਵਿਰਤ ਨਹੀਂ ਹੁੰਦਾ। ਜੈਸੇ ਰੱਸੀ ਦਾ ਸਾਖਿਆਤਕਾਰ ਹੋਏ ਬਿਨਾ ਸੱਪ ਦਾ ਭਰਮ ਨਹੀਂ ਜਾਂਦਾ। ਸਿੱਪੀ ਦਾ ਨਿਰਣਾ ਹੋਏ ਬਿਨਾਂ ਚਾਂਦੀ ਦਾ ਭਰਮ ਨਹੀਂ ਜਾਂਦਾ। ਮਾਰੂਥਲ ਦੇ ਨਿਰਣੇ ਹੋਏ ਬਿਨਾਂ ਪਾਣੀ ਦਾ ਭਰਮ ਨਹੀਂ ਜਾਂਦਾ। ਐਸੇ ਹੀ ਗੁਰੂ ਜੀ ਕਹਿੰਦੇ ਹਨ—

ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥

(ਸ੍ਰੀ ਆਦਿ ਗ੍ਰੰਥ, ਪੰਨਾ ੬੮੫)

ਭਾਵ ਹੈ ਕਿ (ਆਪਾ) ਆਪਣਾ ਸਰੂਪ ਆਤਮਾ ਜਾਣੇ ਬਿਨਾਂ (ਭ੍ਰਮ ਕੀ ਕਾਈ) ਜੋ ਮਨ ਨੇ ਭਰਮ ਦੀ ਕਲਪਣਾ ਕਲਪੀ ਹੋਈ ਹੈ, ਜੋ ਇਕ ਦੇ ਵਿਚ ਅਨੇਕਤਾ ਭਾਸ ਰਹੀ ਹੈ, ਇਹ ਨਹੀਂ ਮਿਟਦੀ।

---

1. ਪਰਾ, ਪਸਪਾ, ਮਧਮਾ, ਬੈਖਰੀ, ਇਹ ਚਾਰ ਬਾਣੀਆਂ ਹਨ, ਨਾਭੀ ਅਕਾਸ਼ ਵਿਚ ਹਵਾ ਬਣ ਕੇ ਆਤਮ ਸਤ੍ਹਾ ਸੇ ਉਪਰ ਉਠਦੀ ਹੈ। ਇਸ ਦੇ ਸ਼ੁਰੂਆਤ ਨੂੰ ਪਰਾ ਕਹਿੰਦੇ ਹਨ, ਅਤੇ ਹਿਰਦੇ ਵਿਚ ਪਹੁੰਚ ਕੇ ਇਹੋ ਪਸਪਾ ਸਦਾਉਂਦੀ ਹੈ। ਗਲੇ ਮੇਂ ਪਹੁੰਚ ਕੇ ਇਹੋ ਮਧਮਾ ਸਦਾਉਂਦੀ ਹੈ, ਇਥੋਂ ਰਸਨਾ ਦੀ ਕ੍ਰਿਆ ਚੱਲ ਪੈਂਦੀ ਹੈ ਅਤੇ ਮੁਖ ਤੋਂ ਬਾਹਰ ਨਿਕਲ ਕੇ ਉਚੀ ਬੋਲਣ ਨੂੰ ਬੈਖਰੀ ਕਿਹਾ ਜਾਂਦਾ ਹੈ। ਬੈਖਰੀ ਨਾਲੋਂ ਮਧਮਾ ਵਿਚ ਸਿਮਰਨ ਕਰਨ ਦਾ ਹਜ਼ਾਰ ਗੁਣਾਂ ਅਧਿਕ ਫਲ ਹੈ। ਮਧਮਾ ਸੇ ਪਸਪਾ ਹਿਰਦੇ ਜਪਨੀ ਕਾ ਹਜ਼ਾਰ ਗੁਣਾਂ ਅਧਿਕ ਫਲ ਹੈ। ਪਸਪਾ ਸੇ ਪਰਾ ਮੇਂ ਚਿੰਤਨ ਕਾ ਹਜ਼ਾਰ ਗੁਣਾਂ ਅਧਿਕ ਫਲ ਹੈ। ਇਸ ਅਵਸਥਾ ਨੂੰ ਉਨਮਨ ਕਿਹਾ ਜਾਂਦਾ ਹੈ। ਯਥਾ— ਉਨਮਨ ਮਨੂਆ ਸੁੰਨ ਸਮਾਨਾ ਦੁਬਿਧਾ ਦੁਰਮਤ ਭਾਗੀ ॥ ਇਥੇ ਮਨ ਦੀ ਹੋਂਦ ਖਤਮ ਹੋ ਜਾਂਦੀ ਹੈ। ਆਪਣੇ ਕਾਰਣ ਸਰੂਪ ਆਤਮਾ ਮੇਂ ਲੀਨ ਹੋ ਜਾਂਦਾ ਹੈ, ਇਸ ਨੂੰ ਜੀਵਨ-ਮੁਕਤ ਕਿਹਾ ਜਾਂਦਾ ਹੈ—ਜੀਵਨ ਮੁਕਤ ਸੁ ਆਖੀਐ ਮਰ ਜੀਵੈ ਮਰੀਆ।

ਭਗਤ ਬੇਣੀ ਜੀ ਕਹਿੰਦੇ ਹਨ—

ਜਿਨਿ ਆਤਮ ਤਤੁ ਨ ਚੀਨਿਆ ॥
ਸਭ ਫੋਕਟ ਧਰਮ ਅਬੀਨਿਆ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੩੫੧)

ਇਹ ਅਰਥ ਮੈਂ ਨਹੀਂ ਕਰਦਾ, ਸ੍ਰੀਮਾਨ ਭਾਈ ਕਾਹਨ ਸਿੰਘ ਨਾਭਾ ਦਾ ਕੀਤਾ ਅਰਥ ਮਹਾਨ ਕੋਸ਼ ਵਿਚੋਂ ਦਿੰਦਾ ਹਾਂ—

'ਜਿਸ ਨੇ (ਤਤ ਵਸਤੁ) ਆਪਣੇ ਵਾਸਤਵ ਸਰੂਪ ਆਤਮਾ ਕੋ ਨਹੀਂ ਜਾਣਿਆ, ਉਸ (ਅੰਧੇ) ਅਗਿਆਨੀ ਦੇ ਸਾਰੇ ਕੀਤੇ ਕਰਮ, (ਅਬੀਨਿਆ) ਬਿਨਾਈ ਰਹਿਤ (ਨਾਬੀਨਾ-ਅੰਧਾ) ਅੰਨ੍ਹਿਆਂ ਦੇ ਕੀਤੇ ਕਰਮ (ਅਸਾਰ) ਫੋਕਟ ਹਨ।

ਪਾਠਕ ਜਨੋ ! ਅਗਿਆਨਤਾ ਦੇ ਦੋ ਕਾਰਣ ਸਾਡੇ ਆਪੇ ਬਣੇ ਰਹਿੰਦੇ ਹਨ। ਇਕ-ਅਨਾਤਮ ਆਪਾ ਅਤੇ ਇਕ ਆਤਮ ਆਪਾ। ਅਨਾਤਮ ਆਪੇ ਨੂੰ ਅਸ਼ੁੱਧ ਅਹੰਕਾਰ ਕਿਹਾ ਜਾਂਦਾ ਹੈ ਅਤੇ ਆਤਮ ਆਪੇ ਕੋ ਸ਼ੁੱਧ ਅਹੰਕਾਰ ਕਿਹਾ ਜਾਂਦਾ ਹੈ। ਜਦ ਤਕ ਜੀਵ ਅਗਿਆਨੀ ਹੈ, ਤਦ ਤਕ ਤਿੰਨ ਸਰੀਰ ਪੰਜ ਕੋਸ਼, ਜੋ ਅਨਾਤਮ ਆਪਾ ਹੈ, ਇਸਨੂੰ ਹੀ ਆਪਣਾ ਆਪ ਸਮਝਦਾ ਰਹਿੰਦਾ ਹੈ। ਜਦੋਂ ਸਤਿਗੁਰੂ ਇਸ ਨੂੰ ਆਤਮ ਆਪੇ ਦਾ ਗਿਆਨ ਕਰਾਉਂਦਾ ਹੈ ਤਾਂ ਅਨਾਤਮ ਆਪਾ ਗਵਾਚ ਜਾਂਦਾ ਹੈ ਅਤੇ ਆਤਮ ਆਪੇ ਕੋ ਜਾਣ ਕੇ ਜੀਵਨ ਮੁਕਤ ਹੋ ਜਾਂਦਾ ਹੈ। ਇਸ ਅਵਸਥਾ ਨੂੰ ਹੀ ਗੁਰੂ ਜੀ ਨੇ ਬਿਆਨਿਆ ਹੈ—

ਆਪੁ ਗਇਆ ਤਾ ਆਪਹਿ ਭਏ ॥
ਕ੍ਰਿਪਾ ਨਿਧਾਨ ਕੀ ਸਰਨੀ ਪਏ ॥

(ਸ੍ਰੀ ਆਦਿ ਗ੍ਰੰਥ, ਪੰਨਾ ੨੦੨)

ਜਦੋਂ ਅਨਾਤਮ ਆਪੇ ਕਾ ਤਿਆਗ ਹੋ ਗਿਆ ਅਤੇ ਆਤਮ ਆਪੇ ਕਾ ਗਿਆਨ ਹੋ ਗਿਆ, ਤਾਂ ਫਿਰ ਆਪ ਨੂੰ ਹੀ ਬ੍ਰਹਮ ਸਰੂਪ ਜਾਨਣ ਲੱਗਾ। ਇਸਦੀ ਪੁਸ਼ਟੀ ਭਾਈ ਗੁਰਦਾਸ ਜੀ ਕਰਦੇ ਹਨ—

ਆਪ ਗਣਾਇ ਵਿਗੁਚਣਾ
ਆਪ ਗਵਾਵੈ ਆਪ ਪਛਾਣੈ ॥

ਜਦੋਂ ਤਕ ਇਹ ਜੀਵ ਤਿੰਨ ਸਰੀਰ ਪੰਜ ਕੋਸ਼ ਅਸਾਰ ਆਪੇ ਕੋ ਆਪ ਗਿਣਦਾ ਹੈ, ਤਦ ਤਕ (ਸਾਰ) ਵਾਸਤਵ ਆਤਮ ਆਪੇ ਤੋਂ ਵਿਗੁਚਿਆ ਰਹਿੰਦਾ ਹੈ, ਜਦੋਂ ਅਨਾਤਮ ਆਪੇ ਕਾ ਤਿਆਗ ਕਰ ਦੇਂਦਾ ਹੈ ਤਾਂ ਆਤਮ ਆਪੇ ਕੋ ਪਛਾਨ ਕੇ ਜੀਵਨ ਮੁਕਤ ਹੋ ਜਾਂਦਾ ਹੈ। ਇਸ ਆਤਮ ਆਪੇ ਨੂੰ ਹੀ ਗੁਰੂ ਜੀ ਨੇ ਖਿਆਨਿਆ ਹੈ—

ਅੰਤਰਿ ਤ੍ਰਿਸਨਾ ਫਿਰੇ ਅਹੰਕਾਰੀ
ਆਪੁ ਨ ਚੀਨੈ ਬਾਜੀ ਹਾਰੀ ॥ (ਪੰਨਾ ੨੩੦)

ਚੀਨੇ ਦਾ ਅਰਥ-ਪਛਾਣੇ ਹੈ, ਤਥਾ :

ਜਨਮੁ ਪਦਾਰਥੁ ਦੁਬਿਧਾ ਖੋਵੈ ॥
ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ ॥ (ਪੰਨਾ ੬੮੬)

ਦ੍ਵੈਤ ਭਾਵ ਵਿਚ ਅਮੋਲਕ ਜਨਮ ਖੋ ਰਿਹਾ ਹੈ, ਆਪ ਨੂੰ ਨਹੀਂ ਪਛਾਣਦਾ ਤੇ ਭਰਮ ਦੇ ਚੱਕਰ ਵਿਚ ਪਿਆ ਰੋ ਰਿਹਾ ਹੈ। ਤਾਂ ਹੀ ਤੇ ਕਬੀਰ ਨੇ ਕਿਹਾ ਹੈ—

ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ ॥
ਸਹਜ ਸੁਭਾਇ ਮੇਰਾ ਮਨ ਮਨੁ ਮਾਨਿਆ ॥
(ਸ੍ਰੀ ਆਦਿ ਗ੍ਰੰਥ, ਪੰਨਾ ੩੨੭)

ਤਥਾ—ਆਪੁ ਪਛਾਨੈ ਆਪੈ ਆਪ ॥
ਰੋਗ ਨ ਬਿਆਪੈ ਤੀਨੋ ਤਾਪ ॥ (ਪੰਨਾ ੩੨੭)

**ਅਰਥ** : ਹੁਣ ਮੈਂ ਰਾਮ ਕੋ ਅਪਨਾ (ਆਤਮਾ) ਜਾਣ ਲਿਆ ਹੈ ਤੇ ਮੇਰੇ ਮਨ ਕੋ (ਸਹਜ ਸੁਭਾ) ਸੌਖਾ ਹੀ ਮੰਨਨ ਹੋ ਗਿਆ ਹੈ। ਦੂਜੇ ਪ੍ਰਮਾਣ ਦਾ ਅਰਥ ਹੈ—ਜਿਸ ਨੇ (ਆਪ) ਆਤਮਾ ਕੋ ਪਛਾਣ ਲਿਆ ਹੈ ਸੋ ਆਪ ਹੀ ਬ੍ਰਹਮ ਹੈ। ਉਸ ਕੋ ਮਨ ਦੇ ਰੋਗ, ਸੰਸਾ, ਸੰਜੋਗ-ਵਿਜੋਗ ਨਹੀਂ ਵਿਆਪਦੇ। ਹੁਣ ਫਿਰ ਓਹੋ ਲੈ ਲਈਏ—

ਨਹਿ ਜਾਇ ਸੰਸਾ ਕਿਤੈ ਸੰਜਮਿ, ਰਹੇ ਕਰਮ ਕਮਾਇ ॥

ਭਾਵ ਹੈ ਕਿ ਅਨੇਕਾਂ ਕਰਮ ਕਰਕੇ ਥੱਕ ਗਏ ਹਨ, ਪਰ ਮਨ ਦਾ ਸੰਸਾ ਨਹੀਂ ਗਿਆ। ਪ੍ਰਮੇਸ਼ਵਰ ਤੋਂ ਆਪ ਕੋ ਭਿੰਨ ਹੀ ਸਮਝਦੇ ਹਨ। ਆਤਮ ਗਿਆਨ ਬਿਨਾਂ ਭਰਮ ਨਹੀਂ ਮਿਟਦਾ, ਕਿਉਂਕਿ ਗੁਰਵਾਕ ਹੈ—

ਆਤਮ ਦੇਉ ਦੇਉ ਹੈ ਆਤਮ ਰਸਿ ਲਾਗੈ ਪੂਜ ਕਰੀਜੈ ॥
(ਸ੍ਰੀ ਆਦਿ ਗ੍ਰੰਥ, ਪੰਨਾ ੧੨੩੫)

ਆਤਮਾ ਵਿਸ਼ਨੂੰ ਸ਼ਿਵਾਂ ਕੋ ਵੀ ਸੱਤਾ ਚੇਤਨਤਾ ਦੇਂਵਦਾ ਹੈ। ਇਸਦਾ ਰਸ ਚਿੰਤਨ-ਪੂਜਾ ਸੇ ਪ੍ਰਾਪਤ ਹੁੰਦਾ ਹੈ। ਦਾਰਸਟਾਂਤ—

ਸਹਸੈ ਜੀਉ ਮਲੀਣੁ ਹੈ
ਕਿਤੁ ਸੰਜਮਿ ਧੋਤਾ ਜਾਇ ?

**ਪ੍ਰਸ਼ਨ** : ਸਹਸੇ ਕਰਕੇ ਜੀਵ ਦੀ ਬੁੱਧੀ ਮਲੀਨ ਹੈ, ਇਹ ਕਿਸ ਤਰੀਕੇ ਸੇ ਧੋਤੀ ਜਾਵੇ ?

**ਉੱਤਰ** : ਮਨ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥

**ਅਰਥ** : ਮਨ ਨੂੰ ਤਾਂ ਧੋਵਹੁ, ਸੇਵਾ ਸਿਮਰਨ ਨਾਲ, ਇਹ ਕਰਮ ਕਾਂਡ ਹੋ ਗਿਆ। ਫਿਰ ਅੰਦਰਮੁਖੀ ਬਿਰਤੀ ਕਰਕੇ (ਸਬਦ ਲਾਗਹੁ) ਮਨ ਨੂੰ ਆਤਮ ਸਰੂਪ ਵਿਚ ਜੋੜੋ, ਉਸ ਹਰੀ ਆਤਮਾ ਨਾਲ ਚਿਤ ਨੂੰ ਤਦਾਕਾਰ ਕਰ ਦਿਉ, ਇਹ ਗਿਆਨ ਕਾਂਡ ਹੋ ਗਿਆ। ਫਿਰ ਗੁਰੂ ਜੀ ਫੁਰਮਾਉਂਦੇ ਹਨ—

ਕਹੈ ਨਾਨਕੁ ਗੁਰ ਪ੍ਰਸਾਦੀ ਸਹਜੁ ਊਪਜੈ
ਇਹੁ ਸਹਸਾ ਇਵ ਜਾਇ ॥ (ਅਨੰਦ ਸਾਹਿਬ)

ਫਿਰ ਗੁਰੂ ਦੀ ਕ੍ਰਿਪਾ ਨਾਲ ਆਤਮਾ ਦਾ ਸਾਖਿਆਤਕਾਰ ਹੁੰਦਿਆਂ ਹੀ ਸੰਸਾ-ਭਰਮ ਨਵਿਰਤ ਹੋ ਜਾਏਗਾ। ਜਿਵੇਂ ਰੱਸੀ ਦਾ ਨਿਰਣਾ ਹੁੰਦਿਆਂ ਹੀ ਸੱਪ-ਭਰਮ ਨਵਿਰਤ ਹੋ ਜਾਂਦਾ ਹੈ।

ਜੋ ਕਹਿੰਦੇ ਹਨ ਕਿ ਆਤਮ ਗਿਆਨ ਦੀ ਲੋੜ ਨਹੀਂ, ਸੇਵਾ ਸਿਮਰਨ ਸੇ ਹੀ ਮੁਕਤ ਹੋ ਜਾਵਾਂਗੇ, ਉਹ ਸੱਜਣ ਇਸ ਸ਼ਬਦ ਦੀ ਵਿਚਾਰ ਕਰ ਲੈਣ ਅਤੇ ਲਿਖੇ ਪ੍ਰਮਾਣ ਵੀ ਸਮਝ ਲੈਣ—

ਨਹੀ ਤੁਲਿ ਰਾਮ ਨਾਮੁ ਬੀਚਾਰ ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥ (ਸੁਖਮਨੀ ਸਾਹਿਬ)

ਨਿਰਣਾ ਅੱਗੇ ਕਰਦੇ ਹਾਂ।

**ਅਰਥ**—ਇਥੇ ਗੁਰੂ ਜੀ ਦਾ ਆਸ਼ਾ ਰਾਮ ਨਾਮ ਜਪਣ ਦਾ ਨਹੀਂ, ਕਿਉਂਕਿ ਏਥੇ ਪਾਠ ਹੈ (ਨਹੀ ਤੁਲਿ ਰਾਮ ਨਾਮੁ ਬੀਚਾਰ) ਏਥੇ ਤਾਂ ਆਸ਼ਾ ਰਾਮ ਨਾਮ ਦੀ ਬੀਚਾਰ ਦਾ ਹੈ। ਫਿਰ ਸਵਾਲ ਹੈ ਕਿ ਜੇ ਰਾਮ ਮ ਜਪਣ ਦਾ ਆਸ਼ਾ ਹੁੰਦਾ ਤਾਂ ਫਿਰ ਉਸਦੀ ਵਿਚਾਰ ਕਿਉਂ ਕਿਹਾ ਹੈ ? ਤਾਂ ਤੇ ਇਥੇ ਜੋ ਰਾਮ ਜਪਣ ਦਾ ਅਰਥ ਕਰਨਾ ਹੈ, ਉਹ ਸਿੱਧ ਨਹੀਂ ਹੁੰਦਾ। ਇਥੇ ਅਨਵੈ ਅਰਥ ਹੈ, ਨਾਮ ਦਾ ਅਰਥ ਹੈ (ਆਤਮਾ) ਰਾਮ ਪਦ ਕੋ ਨਾਲ ਮਿ ਲਾ ਕੇ ਅਰਥ ਹੋ ਗਿਆ (ਆਤਮ ਰਾਮ) ਅਤੇ ਵਿਚਾਰ ਪਦ ਨਾਲ ਰਲਾ ਕੇ ਅਰਥ ਹੋ ਗਿਆ। (ਆਤਮ ਵਿਚਾਰ) ਆਪਣੇ ਆਪ ਦੀ ਵਿਚਾਰ ਕਿ ਮੈਂ ਕੌਣ ਹਾਂ, ਜਗ ਕੀ ਹੈ ਤੇ ਈਸ਼ਵਰ ਕੀ ਹੈ, ਜਿਸ ਨੇ ਗੁਰੂ ਕੋ ਮਿਲ ਕੇ ਇਹ ਵਿਚਾਰ ਕਰ ਲਈ ਕਿ ਇਹੋ ਗਿਆਨ ਹੈ। ਇਸ ਦਾ ਸਬੂਤ ਗੁਰਬਾਣੀ ਦੁਵਾਰਾ—

ਰਾਮ ਨਾਮ ਜੋ ਕਰਹਿ ਬੀਚਾਰ ॥
ਸੇ ਧਨਵੰਤ ਗਨੀ ਸੰਸਾਰ ॥

(ਸ੍ਰੀ ਆਦਿ ਗ੍ਰੰਥ, ਪੰਨਾ ੨੮੧)

ਜੋ (ਆਤਮ) ਆਪਣੇ ਵਾਸਤਵ ਸਰੂਪ ਦੀ ਵਿਚਾਰ ਕਰ ਲੈਂਦਾ ਹੈ, ਸੋਈਓ (ਧਨੀ) ਸ਼ਾਹੂਕਾਰ ਹੈ ਸੰਸਾਰ ਵਿਚ, ਤਥਾ—

ਰਾਮ ਨਾਮ ਤਤੁ ਕਰਹੁ ਬੀਚਾਰੁ ॥
ਦੁਰਲਭ ਦੇਹ ਕਾ ਕਰਹੁ ਉਧਾਰੁ ॥

(ਸ੍ਰੀ ਆਦਿ ਗ੍ਰੰਥ, ਪੰਨਾ ੨੯੩)

**ਅਰਥ**—ਰਾਮ ਨਾਮ ਦਾ ਅਰਥ ਆਤਮ ਰਾਮ ਅਤੇ ਆਤਮਾ ਦਾ ਅਰਥ ਆਪਣਾ ਆਪ ਹੈ। ਗੁਰੂ ਜੀ ਸੰਬੋਧਨ ਕਰਦੇ ਹਨ ਕਿ ਜੋ ਤਤ ਵਸਤੂ ਆਪਣਾ ਆਪ ਹੈ, ਉਸ ਦੀ

ਵਿਚਾਰ ਕਰਕੇ, ਦੁਰਲਭ ਦੇਹ ਕਾ ਜੋ ਸੂਖਮ ਸਰੀਰ ਹੈ, ਉਸਕਾ ਉਧਾਰ ਕਰੋ, ਕਿਉਂਕਿ ਮਨ ਸੂਖਮ ਸਰੀਰ ਵਿਚ ਹੈ, ਇਸ ਲੀਏ ਉਧਾਰ ਮਨ ਦਾ ਹੀ ਕਰਨ ਦੀ ਲੋੜ ਹੈ, ਮਨ ਨੇ ਹੀ ਚੁਰਾਸੀ ਦੀਆਂ ਜੂਨਾਂ ਭੋਗਣੀਆਂ ਹਨ, ਕਰਤਾ-ਭੁਗਤਾ ਮਨ ਹੀ ਹੈ ।

ਤਥਾ—ਇਹੁ ਬ੍ਰਹਮ ਬਿਚਾਰੁ ਸੁ ਜਾਨੈ ॥
ਜਿਸੁ ਦਇਆਲੁ ਹੋਇ ਭਗਵਾਨੈ ॥

(ਸ੍ਰੀ ਆਦਿ ਗ੍ਰੰਥ, ਪੰਨਾ ੬੨੩)

ਬ੍ਰਹਮ ਅਤੇ ਆਤਮਾ ਦਾ ਮੁਖ (ਸਮਾਨ ਅਧੀਕਰਣ ਹੈ) ਯਾਨੇ ਬ੍ਰਹਮ ਤੇ ਆਤਮਾ ਇਕੋ ਹਨ ।

**ਨਿਰਣਾ**—ਬ੍ਰਹਮ ਦਾ ਅਰਥ ਹੈ (ਵਿਆਪਕ) ਸਮੱਸਤ, ਹਰ ਵਸਤੂ ਮੇਂ ਜੋ ਵਿਆਪਕ ਸੱਤਾ ਹੈ, ਸੋ ਹੈ ਬ੍ਰਹਮ, ਸੋਈ ਵਿਆਪਕਤਾ ਜਿਤਨੀ ਸਾਡੇ ਅੰਤਸ਼ਕਰਨ ਦੇ ਦਾਇਰੇ ਵਿਚ ਆ ਜਾਂਦੀ ਹੈ, ਉਸ ਕਾ ਨਾਮ ਹੈ ਆਤਮਾ । ਗੁਰ ਫੁਰਮਾਨ ਹੈ—

ਸੋ ਅੰਤਰਿ ਸੋ ਬਾਹਰਿ ਅਨੰਤ ॥
ਘਟਿ ਘਟਿ ਬਿਆਪਿ ਰਹਿਆ ਭਗਵੰਤ ॥

(ਸ੍ਰੀ ਆਦਿ ਗ੍ਰੰਥ, ਪੰਨਾ ੨੯੩)

**ਅਰਥ**—ਉਹੋ ਬੇਅੰਤ ਪ੍ਰਮੇਸ਼ਰ ਅੰਦਰ ਹੈ ਅਤੇ ਉਹੋ ਪਰੀਪੂਰਨ ਭਗਵੰਤ ਬਾਹਰ ਹੈ ।

ਤਥਾ—ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ॥

(ਸ੍ਰੀ ਆਦਿ ਗ੍ਰੰਥ, ਪੰਨਾ ੫੯੯)

ਉਸੇ ਬ੍ਰਹਮ ਕੋ ਹੀ, ਜੋ ਅੰਦਰ ਹੈ ਤਾਂ ਆਤਮਾ ਕਿਹਾ ਜਾਂਦਾ ਹੈ, ਜੇ ਬਾਹਰ ਹਰ ਥਾਂ ਵਿਆਪਕ ਹੈ ਤਾਂ ਬ੍ਰਹਮ ਕਿਹਾ ਜਾਂਦਾ ਹੈ ।

**ਅਰਥ**—ਪਿਛਲੀ ਪੰਕਤੀ ਵਾਲਾ ਹੀ ਹੈ ।

ਜੈਸੇ ਘੜੇ ਦਾ ਅਕਾਸ ਅਤੇ ਮਹਾਂ ਅਕਾਸ, ਅਕਾਸ਼ ਦ੍ਰਿਸ਼ਟੀ ਸੇ ਇਕੋ ਹਨ, ਤੈਸੇ ਹੀ ਆਤਮਾ ਤੇ ਬ੍ਰਹਮ ਇਕੋ ਹਨ। ਸੁਆਮੀ ਸੁਖਦੇਵ ਜੀ ਫੁਰਮਾਉਂਦੇ ਹਨ—

ਏਕ ਆਤਮਾ ਬਸਤ ਹੈ ਥਾਵਰ ਸੰਗਮ ਦੇਹ ।
ਜੈਸੇ ਮਣਕੇ ਮਾਲ ਕੇ ਏਕ ਸੂਤ ਗਨ ਲੇਹ ।

ਭਾਵ ਹੈ ਕਿ ਜੈਸੇ ਮਾਲਾ ਦੇ ਸਾਰੇ ਮਣਕਿਆਂ ਵਿਚ ਇਕੋ (ਉੱਨ) ਸੂਤਰ ਹੈ, ਤੈਸੇ ਹੀ ਸਰਬ ਜੜ ਚੇਤਨ ਜੋਨੀਓਂ ਮੇਂ ਇਕੋ ਆਤਮਾ ਹੈ । ਜੇ ਕੋਈ ਕਹੇ ਕਿ ਨਾਮ ਦਾ ਅਰਥ ਆਤਮਾ ਕਿਵੇਂ ਹੋ ਸਕਦਾ ਹੈ ਤਾਂ ਇਹ ਵੀ ਬਾਣੀ ਦੁਆਰਾ ਸਿੱਧ ਕਰਦੇ ਹਾਂ—

ਯਥਾ—ਦੇਹੀ ਅੰਦਰਿ ਨਾਮੁ ਨਿਵਾਸੀ ॥
ਆਪੇ ਕਰਤਾ ਹੈ ਅਬਿਨਾਸੀ ॥

ਨਾ ਜੀਉ ਮਰੈ ਨਾ ਮਾਰਿਆ ਜਾਈ
ਕਰਿ ਦੇਖੈ ਸਬਦਿ ਰਜਾਈ ਹੇ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੦੨੬)

**ਅਰਥ**—ਇਸ ਦੇਹੀ ਅੰਦਰ ਨਿਵਾਸੀ ਜੋ (ਨਾਮ) ਆਤਮਾ ਹੈ, ਉਹ ਆਪੇ ਕਰਤਾ ਹੈ, ਭਾਵ ਕਿਸੇ ਦਾ ਕੀਤਾ ਨਹੀਂ ਅਤੇ ਉਹ ਅਹਿਬਿਨਾਸੀ ਹੈ, ਉਹ ਜੀਵ ਆਤਮਾ, ਨਾ ਮਰਦਾ ਹੈ, ਨਾ ਕੋਈ ਉਸਨੂੰ ਮਾਰ ਸਕਦਾ ਹੈ। ਉਹ (ਸ਼ਬਦ) ਅੰਦਰ ਵਾਲਾ ਬ੍ਰਹਮ, ਮਨ-ਇੰਦਰਿਆਂ ਕਾ ਦ੍ਰਿਸ਼ਟਾ ਹੈ ਤੇ ਆਪਣੀ (ਰਜ਼ਾ) ਹੁਕਮ ਵਿਚ ਚਲਾਉਂਦਾ ਹੈ।

ਤਥਾ—ਇਸੁ ਕਾਇਆ ਅੰਦਰਿ ਨਾਮੁ ਨਉਨਿਧਿ ਪਾਈਐ
ਗੁਰ ਕੈ ਸਬਦਿ ਵੀਚਾਰਾ ॥

(ਪੰਨਾ ੭੫੪)

ਇਸ ਕਾਇਆ ਦੇ ਅੰਦਰ ਨੌਂ ਨਿਧੀਆਂ ਦਾ ਦਾਤਾ (ਨਾਮ) ਆਤਮਾ ਹੈ, ਪਰ ਉਸ ਕੋ ਪਾਇਆ ਗੁਰੂ ਦੇ (ਸ਼ਬਦਿ) ਮਹਾਂਵਾਕ ਦੀ ਵਿਚਾਰ ਦੁਆਰਾ ਹੀ ਜਾਂਦਾ ਹੈ।

**ਸ਼ੰਕਾ**—ਕਿਹੜੇ ਮਹਾਂਵਾਕ ਦੀ ਵਿਚਾਰ ?

**ਉਤਰ**—ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥

(ਪੰਨਾ ੫੯੯)

ਇਸ ਮਹਾਂਵਾਕ ਦੀ ਵਿਚਾਰ ਜਦੋਂ ਗੁਰੂ ਕੋ ਮਿਲ ਕੇ ਕਰੀਏ ਤਾਂ ਇਸ ਕਾਇਆਂ ਦੇ ਅੰਦਰਲੇ (ਨਾਮ) ਆਤਮਾ ਕੋ ਪਾ ਲਈਦਾ ਹੈ। ਪੂਰਾ ਨਿਰਣਾ ਅੱਗੇ ਦੇਖੋ ਮਹਾਂਵਾਕ ਦਾ।

ਤਥਾ — ਨਾਨਕ ਇਸੁ ਦੇਹੀ ਵਿਚ ਨਾਮੁ ਨਿਧਾਨੁ ਹੈ
ਪਾਈਐ ਗੁਰ ਕੇ ਹੇਤਿ ਅਪਾਰਿ ॥

(ਸ੍ਰੀ ਆਦਿ ਗ੍ਰੰਥ, ਪੰਨਾ ੪੨੭)

ਨਾਨਕ ਜੀ ਕਹਿੰਦੇ ਹਨ ਕਿ ਇਸ ਦੇਹੀ ਵਿਚ (ਨਾਮ ਨਿਧਾਨ) ਆਤਮਾ ਰੂਪੀ ਖਜ਼ਾਨਾ ਹੈ, ਪ੍ਰੰਤੂ ਉਸ ਅਪਾਰ ਆਤਮਾ ਕਉ ਜਿਸਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ, ਉਸਨੂੰ ਗੁਰੂ ਨਾਲ ਪ੍ਰੇਮ ਪਾ ਕੇ ਪਾਇਆ ਜਾਂਦਾ ਹੈ। ਐਸੇ ਪ੍ਰਮਾਣ ਬਾਣੀ ਵਿਚ ਅਨੇਕਾਂ ਹਨ, ਪਰ ਪੁਸਤਕ ਵਧਣ ਦੇ ਭੈਅ ਸੇ ਨਹੀਂ ਦਿੱਤੇ।

**ਸ਼ੰਕਾ**—ਫਿਰ ਸ਼ਬਦ ਵੀਚਾਰ ਕਾ ਅਰਥ ਬ੍ਰਹਮ ਆਤਮਾ ਕਿਵੇਂ ਕਰਦੇ ਹੋ ?

**ਉੱਤਰ**—ਯਥਾ—

ਗੁਰਮੁਖਿ ਮੇਲ ਮਿਲਾਏ ਸੋ ਜਾਣੈ ॥
ਨਾਨਕ ਗੁਰਮੁਖਿ ਸਬਦਿ ਪਛਾਣੈ ॥

(ਸ੍ਰੀ ਆਦਿ ਗ੍ਰੰਥ, ਪੰਨਾ ੯੪੬)

**ਅਰਥ**—ਜੋ ਗੁਰਮੁਖ ਅੰਦਰੋਂ ਗੁਰਾਂ ਨਾਲ ਮਿਲੇ ਹੋਏ ਹਨ, ਉਹਨਾਂ ਗੁਰਮੁਖਾਂ

(ਸਬਦ) ਬ੍ਰਹਮ ਕੋ ਪਛਾਣ ਲਿਆ ਹੈ, ਜਿਥੇ ਗੁਰੂ ਵਾਕ (ਸਬਦ ਪਛਾਨ) ਆਵੇਗਾ, ਉਥੇ ਬ੍ਰਹਮਾਤਮਾ ਕੋ ਪਛਾਨਣਾਂ ਹੀ ਅਰਥ ਹੋਵੇਗਾ । ਜਿਥੇ ਸ਼ਬਦ ਵਿਚਾਰ ਪਦ ਆਵੇਗਾ, ਉਥੇ ਮਹਾਂਵਾਕ ਦੀ ਵਿਚਾਰ ਅਰਥ ਹੋਵੇਗਾ । ਜੈਸੇ ਕਿ ਗੁਰੂ ਵਾਕ ਹੈ—

ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰ ॥
ਕਲਿ ਮਹਿ ਗੁਰਮੁਖਿ ਉਤਰਸ ਪਾਰਿ ॥

(ਸ੍ਰੀ ਆਦਿ ਗ੍ਰੰਥ, ਪੰਨਾ ੨੨੯)

ਤਥਾ —ਸਬਦ ਬੀਚਾਰਿ ਭਏ ਨਿਰੰਕਾਰੀ ॥
ਗੁਰਮਤਿ ਜਾਗੇ ਦੁਰਮਤਿ ਪਰਹਾਰੀ ॥

(ਪੰਨਾ ੯੦੪)

ਸਬਦੁ ਬੀਚਾਰਿ ਭਰਮ ਭਉ ਭੰਜਨੁ ਅਵਰੁ ਨਾ ਜਾਨਿਆ ਦੂਜਾ ॥

(ਪੰਨਾ ੧੨੩੩)

ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ ॥

(ਸ੍ਰੀ ਆਦਿ ਗ੍ਰੰਥ, ਪੰਨਾ, ੧੧੨੯)

**ਅਰਥ**—ਇਨ੍ਹਾਂ ਚੌਹਾਂ ਸ਼ਬਦ ਵਿਚਾਰ ਪ੍ਰਮਾਣਾਂ ਦਾ ਅਰਥ ਹੈ—**ਪਹਿਲੇ** ਪ੍ਰਮਾਣ ਦਾ ਅਰਥ ਹੈ ਕਿ ਚਹੁੰ ਜੁਗਾਂ ਵਿਚ ਮਹਾਂਵਾਕ ਸ਼ਬਦ ਦੀ ਵਿਚਾਰ ਹੀ ਉਤਮ ਨਾਮ ਹੈ । ਇਸੇ ਮਹਾਂਵਾਕ ਸ਼ਬਦ ਦੀ ਵਿਚਾਰ ਸੇ ਹੀ ਕਲਿਜੁਗ ਵਿਚ ਜਗਿਆਸੂਆਂ ਦਾ ਪਾਰ ਉਤਾਰਾ ਹੋਵੇਗਾ ਤੇ ਮਹਾਂਵਾਕ ਦੀ ਵਿਚਾਰ ਕੋ ਹੀ ਬ੍ਰਹਮ ਬਿਚਾਰ ਤਥਾ ਆਤਮ ਵਿਚਾਰ ਕਿਹਾ ਜਾਂਦਾ ਹੈ, ਕਿਉਂਕਿ ਇਹ ਤਤ ਤੰ੍ਰ ਦਾ ਮੋਖਨ ਸਾਧਨ ਸਭ ਸੇ ਅੰਤਰੰਗ ਸਾਧਨ ਹੈ ।

ਯਥਾ—ਇਹ ਬ੍ਰਹਮ ਬੀਚਾਰ ਸੋ ਜਾਨੈ ॥
ਜਿਸ ਦਇਆਲਾ ਹੋਇ ਭਗਵਾਨੈ ॥

ਕਿਉਂਕਿ ਬ੍ਰਹਮ ਆਪ ਕੋ ਆਪ ਹੀ ਜਣਾਉਂਦਾ ਹੈ, ਜੜਤਾ ਉਸ ਕੋ ਕਿਵੇਂ ਜਾਣ ਸਕਦੀ ਹੈ । ਜੈਸੇ ਸੂਰਜ ਅੱਖ ਕੋ ਪ੍ਰਕਾਸ਼ ਕਰ ਕੇ ਅੱਖ ਦੀ ਉਪਾਧੀ ਦੁਆਰਾ ਆਪ ਕੋ ਦੇਖਦਾ ਹੈ, ਵਰਨਾ ਅੱਖ ਕੋ ਹਨੇਰੇ ਮੇਂ ਤਾਂ ਕੁਛ ਵੀ ਨਹੀਂ ਦਿਸਦਾ ।

**ਦੂਜੇ** ਪ੍ਰਮਾਣ ਦਾ ਅਰਥ ਹੈ ਕਿ ਮਹਾਂਵਾਕ ਸ਼ਬਦ ਦੀ ਵਿਚਾਰ ਕਰਨ ਵਾਲੇ ਸੰਸਾਰੀ ਤੋਂ ਨਿਰੰਕਾਰੀ ਹੋਏ ਹਨ । ਉਹਨਾਂ ਦੇ ਅੰਦਰ ਜਦੋਂ ਬਿਬੇਕ-ਰੂਪੀ ਗੁਰਮਤ ਜਾਗੀ ਤਾਂ ਖੋਟੀ ਅਗਿਆਨ ਮਤ ਦਾ ਨਾਸ ਹੋ ਗਿਆ ।

**ਤੀਜੇ** ਪ੍ਰਮਾਣ ਦਾ ਅਰਥ ਹੈ ਕਿ ਮਹਾਂਵਾਕ ਸ਼ਬਦ ਦੀ ਵਿਚਾਰ ਕਰਨੇ ਸੇ, ਭਰਮ ਭੈ ਦਾ (ਭੰਜਨ) ਨਾਸ ਹੋ ਗਿਆ ਅਤੇ ਹੋਰ ਦੂਜਾ ਦਿਸਿਆ ਹੀ ਨਾ ।

**ਚੌਥੇ** ਪ੍ਰਮਾਣ ਦਾ ਅਰਥ ਹੈ ਕਿ ਮਹਾਂਵਾਕ ਸ਼ਬਦ ਦੀ ਵਿਚਾਰ ਕਰਨੇ ਸੇ ਆਤਮ ਰਸ ਕੋ ਚੱਖ ਲਿਆ । ਉਸ (ਸਾਚੇ) ਆਤਮ ਰਸ ਕੋ ਚੱਖ ਕੇ ਮਨ ਪਤੀਜ ਗਿਆ, ਮਨ ਕੋ

ਮੰਨਣ ਹੋ ਗਿਆ ।

ਮੰਨੇ ਕੀ ਗਤਿ ਕਹੀ ਨ ਜਾਇ ॥

ਇਸ ਮਹਾਂਵਾਕ ਦੀ ਵਿਚਾਰ ਦਾ ਨਿਰਣਾ ਅੱਗੇ ਕੀਤਾ ਜਾਏਗਾ ।

ਹੁਣ ਮੇਰੇ ਪਾਠਕ ਵੀਰ ਉਨ੍ਹਾਂ ਸੱਜਣਾਂ ਦੇ ਪ੍ਰਮਾਣਾਂ ਤੇ ਵਿਚਾਰ ਕਰਨ ਕਿ ਉਨ੍ਹਾਂ ਦੇ ਦਿੱਤੇ ਗੁਰ ਪ੍ਰਮਾਣ, ਕਿ—

ਨਾਮ ਤੁਲਿ ਕਛੁ ਅਵਰੁ ਨ ਹੋਏ ॥

ਤਥਾ —ਨਹੀ ਤੁਲਿ ਰਾਮ ਨਾਮੁ ਬੀਚਾਰ ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥

ਇਹ ਦੋਵੇਂ ਪ੍ਰਮਾਣ ਗਿਆਨ ਕਾਂਡ ਦੇ ਨਹੀਂ ਹਨ । ਨਾਮ ਤੁਲਿ ਦਾ ਅਰਥ ਮੈਂ ਗੁਰ-ਪ੍ਰਮਾਣਾਂ ਦੁਆਰਾ ਸਿੱਧ ਕੀਤਾ ਹੈ ਕਿ (ਨਾਮ) ਆਤਮਾ ਦੇ ਤੁਲ ਹੋਰ ਕੁਛ ਨਹੀਂ, ਜੈਸੇ ਕਿ ਗੁਰ ਫੁਰਮਾਨ ਹੈ—

ਆਤਮ ਦੇਉ ਦੇਉ ਹੈ ਆਤਮੁ ਰਸਿ ਲਾਗੈ ਪੂਜ ਕਰੀਜੈ ॥
(ਸ੍ਰੀ ਆਦਿ ਗ੍ਰੰਥ, ਪੰਨਾ ੧੩੨੫)

ਅਤੇ ਨਾਮ ਦਾ ਅਰਥ ਵੀ (ਆਤਮਾ) ਗੁਰਬਾਣੀ ਦੁਆਰਾ ਸਿੱਧ ਕੀਤਾ ਹੈ, ਜੈਸੇ ਕਿ—

ਦੇਹੀ ਅੰਦਰ ਨਾਮ ਨਿਵਾਸੀ
ਆਪੇ ਕਰਤਾ ਹੈ ਅਬਿਨਾਸੀ...

ਇਸ ਵਿਸ਼ੇ ਦੇ ਤਿੰਨ ਪ੍ਰਮਾਣ ਦੇ ਆਇਆ ਹਾਂ । ਰਿਹਾ ਸਵਾਲ,

ਨਹੀ ਤੁਲਿ ਰਾਮ ਨਾਮੁ ਬੀਚਾਰ ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥

ਇਸ ਤੇ ਵੀ ਕਾਫੀ ਪ੍ਰਮਾਣ ਦਿੱਤੇ ਗਏ ਹਨ ਅਤੇ ਇਹ ਦੋਵੇਂ ਪ੍ਰਮਾਣ ਵੀ ਜੋ ਉਹਨਾਂ ਸੱਜਣਾਂ ਨੇ ਉਪਾਸ਼ਨਾ ਕਾਂਡ ਦੇ ਸਮਝ ਕੇ ਦਿੱਤੇ ਹਨ, ਇਹਨਾਂ ਦਾ ਆਸ਼ਾ ਵੀ ਗਿਆਨ ਕਾਂਡ ਦਾ ਹੀ ਸਿੱਧ ਹੁੰਦਾ ਹੈ, ਕਿਉਂਕਿ ਇਹਨਾਂ ਦੋਹਾਂ ਪ੍ਰਮਾਣਾਂ ਦਾ ਇਸ਼ਾਰਾ ਰਾਮ ਨਾਮ ਦੀ ਵਿਚਾਰ ਸਿੱਧ ਕਰਦਾ ਹੈ, ਜਪਣਾ ਸਿੱਧ ਨਹੀਂ ਕਰਦਾ, ਇਸ ਲੀਏ ਜੋ ਮੈਂ ਗਿਆਨ ਕਾਂਡ ਦੇ ਪ੍ਰਮਾਣ ਦਿੱਤੇ ਹਨ, ਇਹਨਾਂ ਦੇ ਦਿੱਤੇ ਪ੍ਰਮਾਣ ਵੀ ਮੇਰੀ ਰਾਇ ਨਾਲ ਹੀ ਸਹਿਮਤ ਹਨ, ਫਿਰ ਪਿਛਲੀ ਅੱਧੀ ਪੰਕਤੀ ਦਾ ਇਸ਼ਾਰਾ ਹੈ ਕਿ—

ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ

ਇਸ ਤੋਂ ਸਿੱਧ ਹੋ ਗਿਆ ਕਿ ਉਪਾਸਨਾਂ ਵਿਚ ਤਾਂ ਚੁਅਖਰਾ ਜਾਪ ਜਪੀਦਾ ਹੈ ਤੇ ਗੁਰੂ ਸਰੂਪ ਦਾ ਧਿਆਨ ਗੁਰਮਤ ਧਾਰਨਾਂ ਦੱਸਦੀ ਹੈ, ਜੋ ਮੈਂ ਪਿੱਛੇ ਗੁਰੂ ਵਾਕਾਂ ਦੁਆਰਾ

ਸਿੱਧ ਕਰ ਆਇਆ ਹਾਂ, ਤੇ ਸਤਿਗੁਰੂ ਨੇ ਆਪਣਾ ਸਰੂਪ ਆਪਣੀ ਯੋਗ ਮਾਇਆ ਸੇ ਰਚਿਆ ਹੁੰਦਾ ਹੈ ਅਤੇ ਉਸ ਦਾ ਧਿਆਨ ਧਰਨ ਵਾਲੇ ਨੂੰ ਅੰਤ ਸਮੇਂ ਉਹੋ ਸਰੂਪ ਯਾਦ ਆਵੇਗਾ ਜੋ ਮਾਇਕ ਹੈ ਅਤੇ ਉਹੋ ਮਾਇਕ ਫਲ, ਮਨੁੱਖਾ ਸਰੀਰ ਪ੍ਰਾਪਤ ਹੋਏਗਾ, ਕਿਉਂਕਿ ਉਪਾਸ਼ਨਾ ਦਾ ਫਲ ਮਨ ਦੀ ਨਿਸਚਲਤਾ ਹੈ, ਮੁਕਤ ਨਹੀਂ । ਇਹ ਗੁਰੂ ਵਾਕਾਂ ਦੁਆਰਾ ਪਿੱਛੇ ਸਿੱਧ ਕੀਤਾ ਗਿਆ ਹੈ, ਕਿ—

ਜਾਪ ਤਾਪ ਨੇਮ ਸੁਚ ਸੰਜਮ ਨਾਹੀ ਇਨ ਬਿਧੇ ਛੁਟਕਾਰ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੩੦੧)

ਇਹ ਮੈਂ ਉਹਨਾਂ ਸੱਜਣਾਂ ਕੋ ਸੰਬੋਧਨ ਕਰ ਰਿਹਾ ਹਾਂ, ਜੋ ਉਪਾਸ਼ਨਾ ਪਰ ਹੀ ਨਿਰਭਰ ਹਨ। ਇਸ ਦਾ ਭਾਵ ਇਹ ਨਹੀਂ ਸਮਝ ਲੈਣਾ ਕਿ ਗੁਰੂ ਮੁਕਤ ਨਹੀਂ ਕਰਾ ਸਕਦਾ, ਨਹੀਂ ਨਹੀਂ, ਇਸ ਮੁਗਾਲਤੇ ਵਿਚ ਅਸਲੋਂ ਨਹੀਂ ਪੈਣਾ। ਸਤਿਗੁਰੂ ਤੋਂ ਬਗੈਰ ਤਾਂ ਜੀਵ ਕੋ ਬ੍ਰਹਮਾਂ ਵੀ ਮੁਕਤ ਨਹੀਂ ਕਰਾ ਸਕਦਾ। ਇਹ ਤਾਂ ਗੁਰਬਾਣੀ ਵਿਚ ਗੁਰੂ ਜੀ ਉਚੀ ਬਾਂਹ ਕਰਕੇ ਕਹਿ ਰਹੇ ਹਨ। ਇਕ ਜਗ੍ਹਾ ਨਹੀਂ ਅਨੇਕਾਂ ਜਗ੍ਹਾ ਲਿਖਿਆ ਹੈ, ਕਿ—

ਬਿਨੁ ਸਤਿਗੁਰ ਕਿਨੈ ਨ ਪਾਇਓ ॥
ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨ ॥
ਕਰਿ ਪ੍ਰਗਟੁ ਆਖਿ ਸੁਣਾਇਆ ॥

(ਸ੍ਰੀ ਆਦਿ ਗ੍ਰੰਥ, ਪੰਨਾ ੪੬੬)

**ਅਰਥ** : ਸਤਿਗੁਰੂ ਤੋਂ ਬਿਨਾਂ ਪ੍ਰਮੇਸ਼ਰ ਕੋ ਪਿੱਛੇ ਵੀ ਨਹੀਂ ਪਾਇਆ ਕਿਸੇ ਅਤੇ ਹੁਣ ਵੀ ਸਤਿਗੁਰੂ ਬਿਨਾਂ ਪ੍ਰਮਾਤਮਾ, ਜੋ ਹਰ ਇਕ ਦਾ ਆਤਮਾ ਹੈ, ਉਸ ਕੋ ਨਹੀਂ ਪਾਇਆ। ਇਸ ਤੋਂ ਇਹ ਵੀ ਸਿੱਧ ਹੋ ਗਿਆ ਕਿ ਅੱਗੇ ਵੀ ਨਹੀਂ ਪਾ ਸਕੇਗਾ, ਕਿਉਂਕਿ ਉਸ ਪ੍ਰਭੂ ਨੇ (ਆਪਣਾ ਆਪ) ਚੇਤਨ ਸੱਤਾ ਪ੍ਰਤੱਖ ਕਰਕੇ ਉਪਦੇਸ਼ ਕਰਨ ਵਾਸਤੇ ਸਤਿਗੁਰੂ ਵਿਚ ਰੱਖੀ ਹੋਈ ਹੈ, ਕਿਉਂਕਿ ਨਿਰਾਕਾਰ ਪ੍ਰਭੂ ਤਾਂ ਅਕ੍ਰੈ ਹੈ, ਉਸ ਵਿਚ ਬੋਲਣ-ਚਾਲਣ ਦੀ ਕਿਰਿਆ ਨਹੀਂ, ਏਸ ਵਾਸਤੇ ਉਹ ਆਪਣੀ (ਯੋਗ ਮਾਯਾ ਸੁਧ ਸਤੋ ਗੁਣੀ) ਦਾ ਸਰੀਰ, ਸਤਿਗੁਰੂ ਸਰੂਪ ਹੋ ਕੇ ਉਪਦੇਸ਼ ਦੇ ਕੇ ਗਿਆਨ ਕਰਾਉਂਦਾ ਤੇ ਆਪਣੇ ਸੰਤਾਂ ਭਗਤਾਂ ਤੋਂ ਵੀ ਕਰਾਉਂਦਾ ਹੈ। ਇਸ ਵਿਸ਼ੇ ਦੇ ਅਨੇਕਾਂ ਪ੍ਰਮਾਣ ਹਨ,

ਯਥਾ—ਹੈ ਨਿਕਟੇ ਅਰੁ ਭੇਦੁ ਨ ਪਾਇਆ ॥
ਬਿਨੁ ਸਤਿਗੁਰ ਸਭ ਮੋਹੀ ਮਾਇਆ ॥

(ਪੰਨਾ ੧੩੩੮)

ਤਥਾ—ਸਤਿਗੁਰ ਵਿਣੁ ਕਿਨੈ ਨਾ ਪਾਇਆ ਮਨ ਵੇਖਹੁ ਰਿਦੈ ਬੀਚਾਰ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੨੭੭)

ਤਥਾ – ਬਿਨ ਸਤਿਗੁਰ ਕਿਨੈ ਨ ਪਾਈ ਪਰਮਗਤੇ ਪੂਛਹੁ ਸਗਲ ਬੇਦ ਸਿੰਮ੍ਰਿਤੇ ॥
(ਸ੍ਰੀ ਆਦਿ ਗ੍ਰੰਥ, ਪੰਨਾ ੧੩੪੮)

ਹੇ ਭਾਈ ! ਬੇਦਾਂ ਸਿੰਮ੍ਰਤੀਆਂ ਦੇ ਬਕਤਿਆਂ ਤੋਂ ਪੁੱਛ ਲਉ, ਸਤਿਗੁਰੂ ਤੋਂ ਬਗੈਰ ਕਿਨੇਂ ਵੀ (ਕੇਵਲ ਮੁਕਤੀ) ਨਹੀਂ ਪਾਈ। ਕੇਵਲ ਮੁਕਤੀ ਉਸ ਨੂੰ ਕਿਹਾ ਹੈ ਜੋ ਜੀਵ ਦੀ ਪ੍ਰਾਰਬਧ ਖਤਮ ਹੁੰਦਿਆਂ ਹੀ ਪ੍ਰਮੇਸ਼ਰ ਮੇਂ ਇਕਮਿਕ ਹੋ ਜਾਣਾ।

ਯਥਾ—ਜਿਸ ਤੇ ਉਪਜਿਆ ਨਾਨਕਾ ਸੋਈ ਫਿਰ ਹੋਆ ॥
(ਬਸੰਤ ਕੀ ਵਾਰ)

ਪ੍ਰੰਤੂ ਜੋ ਸੱਜਣ ਸਿਰਫ਼ ਉਪਾਸ਼ਨਾ ਸੇ ਹੀ ਮੁਕਤ ਮੰਨਦੇ ਹਨ, ਉਨ੍ਹਾਂ ਕੋ ਕਿਹਾ ਗਿਆ ਹੈ ਕਿ ਜੋ ਸਰਗੁਣ ਸਰੂਪ ਗੁਰੂ ਦਾ ਸਾਹਮਣੇ ਆਵੇਗਾ ਸੋ ਮਾਇਕ ਹੈ, ਇਸ ਲੀਏ ਅੰਤਲਾ ਧਿਆਨ ਮਾਇਆ ਵਿਚ ਰਹਿਣ ਕਰਕੇ ਸਿੱਖ ਮੁਕਤ ਨਹੀਂ ਹੋ ਸਕਦਾ, ਜੈਸੇ ਕਿ ਗੁਰ ਫੁਰਮਾਨ ਹੈ—

ਜਿਤ ਲਾਗੋ ਮਨੁ ਬਾਸਨਾ ਅੰਤ ਸਾਈ ਪ੍ਰਗਟਾਨੀ ॥
(ਸ੍ਰੀ ਆਦਿ ਗ੍ਰੰਥ, ਪੰਨਾ ੨੪੨)

ਅਤੇ ਜੋ ਸਤਿਗੁਰੂ ਦੇ ਨਿਰਾਕਾਰ ਸਰੂਪ, ਜੋ ਜੋਤ ਗੁਰੂ ਮੇਂ ਤੇ ਸਿੱਖ ਮੇਂ ਇਕੋ ਹੀ ਹੈ, ਉਸ ਦੇ ਚਿੰਤਨ ਮੇਂ ਸਰੀਰ ਤਿਆਗਦੇ ਹਨ, ਉਹਨਾਂ ਪ੍ਰਤੀ ਤ੍ਰਿਲੋਚਨ ਜੀ ਕਹਿੰਦੇ ਹਨ—

ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬਦਤ ਤਿਲੋਚਨ ਤੇ ਨਰ ਮੁਕਤਾ ਪੀਤੰਬਰ ਵਾਕੇ ਰਿਦੈ ਬਸੈ ॥
(ਸ੍ਰੀ ਆਦਿ ਗ੍ਰੰਥ, ਪੰਨਾ ੫੨੬)

ਐਸੇ ਗੁਰੂ ਜਦੋਂ ਸਿੱਖ ਕੋ ਗਿਆਨ ਕਰਾਂਉਂਦਾ ਹੈ ਤਾਂ ਆਪਣੇ ਸਰਗੁਣ ਸਰੂਪ ਦਾ ਧਿਆਨ ਰੋਕ ਕੇ, ਨਿਰਗੁਣ ਆਤਮ ਸਰੂਪ ਦਾ ਚਿੰਤਨ ਅੰਤਰਮੁਖੀ ਕਰਾਉਂਦਾ ਹੈ ।

ਐਸੇ ਗੁਰ ਪ੍ਰਮਾਣ ਬਾਣੀ ਵਿਚ ਅਨੇਕਾਂ ਹਨ, ਪਰ ਪੁਸਤਕ ਵਧਣ ਦੇ ਭੈਅ ਤੋਂ ਨਹੀਂ ਦਿੱਤੇ, ਜਿਥੇ ਵੀ—

ਏਕ ਬਾਰ ਜਿਨ ਤੁਮੈ ਸੰਭਾਰਾ ਕਾਲ ਫਾਸ ਤੇ ਤਾਹਿ ਉਬਾਰਾ ॥
(ਚੌਪਈ ਪਾਤਸ਼ਾਹੀ ੧੦)

ਅਤੇ— ਜੋ ਕਲਿਕੋ ਇਕ ਬਾਰ ਧਿਐ ਹੈ ਤਾਕੇ ਕਾਲ ਨਿਕਟ ਨਹਿ ਐਹੈ ॥
(ਚੌਪਈ ਪਾਤਸ਼ਾਹੀ ੧੦)

ਐਸੇ ਜਿਥੇ ਵੀ ਗੁਰਬਾਣੀ ਵਿਚ ਇਕ ਵਾਰ ਚਿੰਤਕ ਕਰਨ ਦੇ ਜਾਂ ਧਿਆਉਣ ਦੇ ਪ੍ਰਮਾਣ ਆਉਂਦੇ ਹਨ, ਉਹ ਨਿਰਾਕਾਰ ਸਰੂਪ ਨੂੰ ਹੀ ਸੰਬੋਧਨ ਕਰਦੇ ਹਨ, ਇਹੋ ਹੀ ਇਸ਼ਾਰਾ ਏਥੇ ਹੈ ਗੁਰੂ ਜੀ ਦਾ—

ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ।।

ਸਕਾਰ ਦੇ ਮੰਤ੍ਰ ਕੋ ਇਕ ਵਾਰ ਧਿਆਉਣ ਸੇ ਮੁਕਤ ਨਹੀਂ, ਤਾਂ ਤੇ ਇਹਨਾਂ ਸੱਜਣਾਂ ਦੇ ਦਿੱਤੇ ਦੋਵੇਂ ਪ੍ਰਮਾਣ ਹੀ ਗਿਆਨ ਕਾਂਡ ਦਾ ਆਸ਼ਾ ਹੀ ਸਿੱਧ ਕਰਦੇ ਹਨ। ਗੁਰਮਤ ਦੇ ਆਸ਼ੇ ਵਿਚ ਸਭ ਤੋਂ ਉਤਮ (ਨਾਮ) ਆਤਮ ਵਿਚਾਰ ਜਾਂ (ਮਹਾਂਵਾਕ) ਦੀ ਵਿਚਾਰ ਨੂੰ ਕਿਹਾ ਗਿਆ ਹੈ, ਕਿਉਂਕਿ ਇਹ ਸਾਰੇ ਪ੍ਰਮਾਣਿਕ ਗ੍ਰੰਥਾਂ ਦਾ ਗੁਰਬਾਣੀ ਜਾਂ ਵੇਦ ਜਾਂ ਗੀਤਾ ਜਾਂ ਬਾਲਮੀਕ, ਜੋ ਪ੍ਰਸਿੱਧ ਰਿਖੀ ਮੰਨਿਆ ਗਿਆ ਹੈ। ਹੋਰ ਵੀ ਜਿਤਨੇ ਅਦਵੈਤਵਾਦ ਦੇ ਗ੍ਰੰਥ ਹਨ, ਸਭ ਦਾ ਇਹੋ ਆਸ਼ਾ ਹੈ ਕਿ ਮਹਾਂਵਾਕ ਦੀ ਵਿਚਾਰ ਬਿਨਾਂ ਗਿਆਨ ਨਹੀਂ ਹੋ ਸਕਦਾ। ਮਹਾਂਵਾਕ ਦੀ ਵਿਚਾਰ ਕੋ ਹੀ ਤਤ ਤ੍ਵੰ ਦਾ ਸੋਧਨ ਕਿਹਾ ਹੈ । ਇਹ ਸਭ ਸੇ ਅੰਤਰੰਗ ਸਾਧਨ ਮੰਨਿਆ ਗਿਆ ਹੈ ਤਾਂ ਹੀ ਇਸ ਕੋ ਸਭ ਤੇ ਉਤਮ ਨਾਮ ਕਿਹਾ ਹੈ ਅਤੇ ਗਿਆਨ ਬਿਨਾਂ ਮਨ ਦਾ ਭਰਮ ਨਹੀਂ ਜਾਂਦਾ, ਅਤੇ ਗੁਰ ਫੁਰਮਾਨ ਹੈ—

ਜਬ ਲਗੁ ਤੂਟੈ ਨਾਹੀ ਮਨ ਭਰਮਾ ਤਬ ਲਗੁ ਮੁਕਤੁ ਨ ਕੋਈ ॥

(ਸ੍ਰੀ ਆਦਿ ਗ੍ਰੰਥ, ਪੰਨਾ ੬੮੦)

ਹੇਠ ਲਿਖੇ ਪ੍ਰਮਾਣਾਂ ਦੁਆਰਾ, ਗੁਰੂ ਜੀ ਮਹਾਂਵਾਕ ਦੇ ਅਰਥ ਵੀਚਾਰ ਸੇ ਸਿਖ ਕੋ ਗਿਆਨ ਕਰਾਉਣਗੇ ਤੇ ਇਹੋ (ਰਾਮਨਾਮ ਦੀ ਵਿਚਾਰ) ਹੀ ਆਤਮ ਵਿਚਾਰ ਹੈ ਤੇ ਇਹੋ ਆਪਣੇ ਵਾਸਤਵ ਸਰੂਪ ਦੀ ਵਿਚਾਰ ਹੈ ਤੇ ਇਹੋ (ਨਹੀ ਤੁਲਿ ਰਾਮ ਨਾਮ ਬੀਚਾਰ ਦਾ) ਆਸ਼ਾ ਹੈ।

ਹੁਣ ਫਿਰ ਓਸੇ ਦਾਰਸਟਾਂਤ ਕੋ ਲੈ ਲਈਏ, ਜੋ ਆਪਣੇ ਗੁਰਦੇਵ ਜੀ ਪਾਸੋਂ ਮਮੁਖ਼ੂ ਨੇ ਪੁੱਛਿਆ ਹੈ—ਕਿ ਮੇਰਾ ਵਾਸਤਵ ਸਰੂਪ ਕੀ ਹੈ ?

**ਉੱਤਰ ਗੁਰੂ ਜੀ**—ਸਿਖ ਮਮੁਖ ਵਿਚਾਰ ਕੈ ਬੋਲੇ ਗੁਰੂ ਦਿਆਲ।
ਵਹੈ ਕਹਿਤ ਹੌਂ ਜੋ ਕਹਿਓ, ਅਰਜਨ ਸੌਂ ਗੋਪਾਲ।

**ਅਰਥ** : ਸਿੱਖ ਕੋ ਚਾਰ ਸਾਧਨ ਸੰਪੰਨ ਜਾਣ ਕੇ ਗੁਰੂ ਜੀ ਦਿਆਲਤਾ ਵਿਚ ਆ ਕੇ ਜੈਸੇ ਭਗਵਾਨ ਕ੍ਰਿਸ਼ਨ ਜੀ ਅਰਜਨ ਕੋ ਗੀਤਾ ਮੇਂ ਉਪਦੇਸ਼ ਕੀਤਾ ਹੈ, ਤੈਸੇ ਸੰਬੋਧਨ ਕਰਨ ਲਗੇ—

ਸ਼ਾਮ ਵੇਦ ਕੇ ਵਚਨ ਹੈ, ਤਤ ਤ੍ਵੰ ਅਸ ਪਦ ਤੀਨ।
ਜਾਨਿਓ ਇਨਕੇ ਅਰਥ ਜਿਨ ਲਹਿਓ ਸਾਰ ਤਨ ਚੀਨ।

ਕਿ ਹੇ ਸਿੱਖ ! ਸ਼ਾਮ ਵੇਦ ਦਾ ਮਹਾਂਵਾਕ ਕਹਿੰਦਾ ਹੈ, ਤਤ ਈਸ਼ਵਰ, ਤ੍ਵੰ ਜੀਵ, ਅਸ ਪਦ ਬ੍ਰਹਮ, ਜਿਸਨੇ ਇਸ ਮਹਾਂਵਾਕ ਦੇ ਅਰਥ ਨੂੰ ਜਾਣ ਲਿਆ। ਉਸ ਨੂੰ ਆਪਣੇ ਵਾਸਤਵ ਸਰੂਪ ਦਾ ਗਿਆਨ ਹੋ ਗਿਆ।

**ਸ਼ੰਕਾ** : ਗੁਰੂ ਜੀ ਮਹਾਂਵਾਕ ਕਿਸ ਨੂੰ ਕਹਿੰਦੇ ਹਨ ?

**ਉੱਤਰ** : ਹੇ ਸਿੱਖ ! ਚੌਹਾਂ ਵੇਦਾਂ ਦੇ ਚਾਰ ਮਹਾਂਵਾਕ ਹਨ। ਪਾਠਕ ਜਨੋ ! ਵੇਦਾਂ ਵਿਚ ਵੀ ਤੇ ਗੁਰਬਾਣੀ ਵਿਚ ਵੀ ਦੋ ਪ੍ਰਕਾਰ ਦੇ ਵਾਕ ਹਨ। ਇਕ **ਅਵਾਂਤਰ ਵਾਕ**, ਦੂਜੇ **ਮਹਾਂਵਾਕ** ਹਨ। **ਅਵਾਂਤਰ ਵਾਕ** ਉਹ ਹਨ, ਜੋ ਕਰਮ ਕਾਂਡ ਤੇ ਉਪਾਸ਼ਨਾ ਕਾਂਡ ਦਾ ਉਪਦੇਸ਼ ਕਰਦੇ ਹਨ। ਜੀਵ ਈਸ਼ਵਰ ਨੂੰ ਭਿੰਨ-ਭਿੰਨ ਦਰਸਾਉਂਦੇ ਹਨ। ਜੈਸੇ ਕਿ :

ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ ॥
(ਸ੍ਰੀ ਆਦਿ ਗ੍ਰੰਥ, ਪੰਨਾ ੮੨੨)

ਤਥਾ—ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥
(ਸ੍ਰੀ ਆਦਿ ਗ੍ਰੰਥ, ਪੰਨਾ ੧੪੧)

ਤਥਾ—ਜਹਾ ਕਹਾ ਕਾ ਛਕੈ ਪ੍ਰਸ਼ਾਦ ॥
ਸਿਖ ਨਹੀ ਮੇਰਾ ਆਦ ਜੁਗਾਦ ॥
(ਸ੍ਰੀ ਦਸਮੇਸ਼ ਗੁਰੂ ਜੀ)

ਇਹ ਕਰਮਕਾਂਡੀ ਕਉ ਉਪਦੇਸ ਹੈ ਅਤੇ ਇਹ ਗੁਰਮਤ ਦੀ ਪ੍ਰਾਇਮਰੀ ਹੈ।

ਹਮ ਮੈਲੇ ਤੁਮ ਊਜਲ ਕਰਤੇ, ਹਮ ਨਿਰਗੁਨ ਤੂੰ ਦਾਤਾ ॥
ਹਮ ਮੂਰਖ ਤੁਮ ਚਤਰ ਸਿਆਨੇ ਤੂੰ ਸਰਬ ਕਲਾ ਕਾ ਗਿਆਤਾ ॥
(ਸ੍ਰੀ ਆਦਿ ਗ੍ਰੰਥ, ਪੰਨਾ ੬੧੩)

ਤਥਾ—ਮਾਧਉ ਹਮ ਐਸੇ ਤੂ ਐਸਾ
ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕਰ ਦੇਸਾ ॥
(ਪੰਨਾ ੬੧੩)

ਇਹ ਗੁਰ-ਮਤ ਦੀ ਬੀ.ਏ. ਤੱਕ ਦੀ ਤਾਲੀਮ ਹੈ।

ਇਹ ਉਪਦੇਸ਼ ਉਪਾਸ਼ਕ ਕੋ ਹੈ, ਜੋ ਜੀਵ ਈਸ਼ਵਰ ਕੋ ਵੱਖ-ਵੱਖ ਵਖਾਉਂਦੇ ਹਨ, ਐਸੇ ਵਾਕ **ਅਵਾਂਤਰ ਵਾਕ** ਹਨ, ਅਤੇ

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥ (ਪੰਨਾ ੯੩)

ਤਥਾ—ਸਭੁ ਗੋਬਿੰਦੁ ਹੈ ਸਭੁ ਗੋਬਿੰਦ ਹੈ
ਗੋਬਿੰਦ ਬਿਨੁ ਨਹੀ ਕੋਈ ॥ (ਪੰਨਾ ੪੮੫)

ਤਥਾ—ਜਲ ਤਰੰਗ ਅਰੁ ਫੇਨ
ਬੁਦਬੁਦਾ ਜਲ ਤੇ ਭਿੰਨ ਨ ਹੋਈ ॥ (ਪੰਨਾ ੪੮੫)

ਇਹ ਗੁਰਮਤ ਦੀ ਐਮ. ਏ. ਹੈ।

ਐਸੇ ਵਾਕ **ਮਹਾਂਵਾਕ** ਹਨ, ਜਿਨ੍ਹਾਂ ਦਾ ਭਾਵ ਹੈ ਕਿ ਹੇ ਭਗਵਾਨ ! ਤੇਰੇ ਵਿਚ ਤੇ ਮੇਰੇ ਵਿਚ ਅਤੇ ਮੇਰੇ ਵਿਚ ਤੇ ਤੇਰੇ ਵਿਚ ਕੀ ਫ਼ਰਕ, ਤੂੰ ਸੁਵਰਨ ਹੈਂ, ਮੈ ਸੁਵਰਨ ਦਾ ਕੜਾ ਹਾਂ, ਤੂੰ ਜਲ ਹੈਂ, ਮੈਂ ਜਲ ਹੀ ਤਰੰਗ ਹੋ ਕੇ ਕਿਰਿਆ ਕਰ ਰਿਹਾ ਹਾਂ।

ਦੂਸਰੇ ਪ੍ਰਮਾਣ ਦਾ ਅਰਥ ਹੈ—ਸਮਰੱਥ ਸਰੂਪ ਗੋਬਿੰਦ ਹੀ ਹੈ, ਗੋਬਿੰਦ ਸੇ ਭਿੰਨ ਕੁਛ ਨਹੀਂ। ਫਿਰ ਭੀ ਮੈਂ ਤੇ ਤੂੰ ਇਕੋ ਹਾਂ। ਐਸੇ ਵਾਕ ਮਹਾਂਵਾਕ ਹਨ ਜੋ ਜੀਵ ਈਸ਼ਵਰ ਦੀ ਏਕਤਾ ਵਖਾਉਂਦੇ ਹਨ। ਐਸੇ ਅਨੇਕਾਂ ਮਹਾਂਵਾਕ ਹਨ। ਇਹ ਗਿਆਨ ਕਾਂਡ ਹੈ, ਗੁਰਬਾਣੀ ਵਿਚ।

ਐਸੇ ਹੀ ਚਹੁੰ ਵੇਦਾਂ ਵਿਚ ਚਾਰ ਮਹਾਂਵਾਕ ਹਨ, ਜੋ ਇਸ ਪ੍ਰਕਾਰ ਹਨ :

1. ਪ੍ਰਗਿਯਾਨ ਮਾਨੰਦ ਬ੍ਰਹਮ : ਇਹ ਰਿਗਵੇਦ ਦਾ ਮਹਾਂਵਾਕ ਹੈ ।
2. ਅਹੰ ਬ੍ਰਹਮਾਸਮੀ : ਇਹ ਜੁਜਰ ਵੇਦ ਦਾ ਮਹਾਂਵਾਕ ਹੈ ।
3. ਤਤਵ ਅਸੀ : ਇਹ ਸ਼ਾਮਵੇਦ ਦਾ ਮਹਾਂਵਾਕ ਹੈ ।
4. ਅਯੰਮਾਤਮਾ ਬ੍ਰਹਮ : ਇਹ ਅਥਰਬਨ ਵੇਦ ਦਾ ਮਹਾਂਵਾਕ ਹੈ ।

ਉਦਾਹਰਣ ਦੇ ਤੌਰ ਤੇ ਇਕ ਮਹਾਂਵਾਕ ਦਾ ਭਾਵ ਲਿਖਦਾ ਹਾਂ, ਬਾਕੀ ਤਿੰਨਾਂ ਵਾਕਾਂ ਦਾ ਵੀ ਇਹੋ ਅਰਥ ਸਮਝ ਲੈਣਾ ।

ਤਤਵ ਅਸੀ ਸੰਸਕ੍ਰਿਤ ਦਾ ਵਾਕ ਹੈ, ਇਸ ਦਾ ਪੰਜਾਬੀ ਅਨੁਵਾਦ ਇੰਜ ਹੈ—ਇਸ ਵਾਕ ਵਿਚ ਤ੍ਰੈ-ਗੁਣੀ ਪ੍ਰਕਿਰਤੀ ਨਾਲ ਮਿਲ ਕੇ, ਇਕ ਬ੍ਰਹਮ ਦੇ ਤਿੰਨ ਭੇਦ ਸੰਮਿਲਤ ਹਨ : ਤਤ ਈਸ਼ਵਰ, ਤ੍ਵੰ ਆਤਮਾ ਸਾਖੀ, (ਅਸ) ਬ੍ਰਹਮ, ਇਹਨਾਂ ਦੀ ਏਕਤਾ ਇਸ ਪ੍ਰਕਾਰ ਹੈ—

ਤਤ ਪਦ ਈਸ਼੍ਵਰ ਕੋ ਕਹਿਤ, ਤ੍ਵੰ ਪਦ ਜੀਵ ਬਖਾਨ ॥
ਅਸ ਪਦ ਬ੍ਰਹਮ ਅਲਿਪਤ ਹੈ, ਵਹੈ ਦੁਹਨ ਮੇ ਜਾਨ ॥

('ਅਧਿਆਤਮ ਪ੍ਰਕਾਸ਼' ਕਰਤਾ ਸੁਆਮੀ ਸੁਖਦੇਵ ਜੀ)

**ਅਰਥ** : ਤਤ ਪਦ ਈਸ਼ਵਰ ਹੈ, ਤ੍ਵ ਪਦ ਜੀਵ-ਆਤਮਾ ਹੈ, ਔਰ (ਅਸਪਦ) ਬ੍ਰਹਮ ਸਰਬ ਵਿਆਪਕ ਹੋਣ ਕਰਕੇ, ਜੀਵ ਈਸ਼ਵਰ ਦੁਹਨ ਮਹਿ ਇਕੋ ਹੈ, ਤਾਂ ਤੇ ਦੋਹਾਂ ਦੀ ਏਕਤਾ ਹੈ । ਐਸੇ ਮਹਾਂਵਾਕਾਂ ਦੇ ਅਰਥ ਅੱਗੇ ਕਾਫੀ ਦਿਖਾਏ ਜਾਣਗੇ ।

ਜੈਸੇ ਗੁਰ ਫੁਰਮਾਨ ਹੈ—

ਸਭ ਮਹ ਜੋਤਿ ਜੋਤਿ ਹੈ ਸੋਇ ॥
ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥

(ਕੀਰਤਨ ਸੋਹਿਲਾ, ਪੰਨਾ ੧੩)

ਐਸੇ ਚਹੁੰ ਵੇਦਾਂ ਦੇ ਚਾਰੇ ਮਹਾਂਵਾਕ ਜੀਵ ਤੇ ਈਸ਼ਵਰ ਦੀ ਏਕਤਾ ਦਰਸਾਉਂਦੇ ਹਨ । ਐਸੇ ਹੀ ਸਤਿਗੁਰਾਂ ਨੇ ਵੀ ਗੁਰਬਾਣੀ ਮੇਂ ਕਾਫੀ ਮਹਾਂਵਾਕ ਲਿਖੇ ਹਨ ਜੋ ਇਸ ਪ੍ਰਕਾਰ ਹਨ—

ਯਥਾ—ਬਿਨੁ ਗੁਰ ਪ੍ਰੀਤ ਨਾ ਊਪਜੈ ਹਉਮੈ ਮੈਲੁ ਨ ਜਾਇ ॥
ਸੋ ਹੰ ਆਪ ਪਛਾਣੀਐ, ਸਬਦਿ ਭੇਦਿ ਪਤੀਆਇ ॥

(ਸ੍ਰੀ ਆਦਿ ਗ੍ਰੰਥ, ਪੰਨਾ ੬੦)

**ਅਰਥ** : ਬਿਨਾਂ ਗੁਰੂ ਤੋਂ ਆਪਣੇ ਸਰੂਪ ਆਤਮਾ ਦੀ ਪ੍ਰੀਤੀ ਨਹੀਂ ਉਪਜਦੀ ਤੇ ਆਪਣੇ ਸਰੂਪ ਨੂੰ ਜਾਣੇ ਬਿਨਾਂ ਅਹੰਤਾ, ਮਮਤਾ ਦੀ ਮੈਲ ਨਹੀਂ ਜਾਂਦੀ । ਇਸ ਵਾਸਤੇ ਗੁਰੂ ਪਾਸੋਂ ਮਹਾਂਵਾਕ ਸ਼ਬਦ ਦਾ ਅਰਥ ਭੇਦ ਜਾਣ ਕੇ ਆਪਣੇ ਆਪ ਕੋ ਪਛਾਣੀਏ ਕਿ ਸੋ

ਮੈਂ ਹੀ ਬ੍ਰਹਮ ਹਾਂ। ਐਸੇ ਆਪਣੇ ਸਰੂਪ ਆਤਮਾ ਕੋ ਜਾਣ ਕੇ ਅਹੰਤਾ, ਮਮਤਾ ਦੀ ਮੈਲ ਉਤਰ ਜਾਂਦੀ ਹੈ ਤੇ ਮਨ ਪਤੀਜ ਜਾਂਦਾ ਹੈ।

ਤਥਾ—ਸੋ ਬ੍ਰਹਮੰਡਿ ਪਿੰਡਿ ਸੋ ਜਾਨ, ਮਾਨ ਸਰੋਵਰਿ ਕਰਿ ਇਸਨਾਨੁ ॥
ਸੋ ਹੰ ਸੋ ਜਾਕਉ ਹੈ ਜਪ, ਜਾਕਉ ਲਿਪਤ ਨ ਹੋਇ ਪੁੰਨ ਅਰ ਪਾਪ ॥
(ਸ੍ਰੀ ਆਦਿ ਗ੍ਰੰਥ, ਪੰਨਾ ੧੧੬੨)

ਕਬੀਰ ਜੀ ਕਹਿੰਦੇ ਹਨ—ਜੋ ਪ੍ਰਮੇਸ਼ਵਰ ਬ੍ਰਹਮੰਡਾਂ ਵਿਚ ਵਿਆਪਕ ਹੈ, ਸੋ ਉਸਨੂੰ ਆਪਣੇ ਸੂਖਮ ਸਰੀਰ ਵਿਚ ਆਪਣਾ ਆਪ ਜਾਣਕੇ, ਉਸ ਮਾਨ ਸਰੋਵਰ ਵਿਚ ਮਨ ਦਾ ਇਸ਼ਨਾਨ ਕਰਾ। ਸੋ ਮੈਂ, ਮੈਂ ਸੋ, ਜਿਸਦਾ ਜਾਪ ਹੈ ਉਸਨੂੰ ਆਪਣਾ ਆਪ ਜਾਣ। ਫਿਰ ਪਾਪ ਪੁੰਨ ਲਿਪਾਇਮਾਨ ਨਹੀਂ ਕਰਨਗੇ। ਐਸੇ ਹੀ ਗੁਰ ਫੁਰਮਾਨ ਹੈ—

ਆਤਮ ਰਾਮੁ ਰਾਮੁ ਹੈ ਆਤਮ
ਹਰਿ ਪਾਈਐ ਸਬਦਿ ਵੀਚਾਰਾ ਹੇ ॥
(ਸ੍ਰੀ ਆਦਿ ਗ੍ਰੰਥ, ਪੰਨਾ ੧੦੩੦)

**ਭਾਵ**—ਆਤਮਾ ਰਾਮ ਹੈ ਤੇ ਰਾਮ ਆਤਮਾ ਹੈ। ਇਸ ਹਰੀ ਆਤਮ ਰਾਮ ਨੂੰ ਮਹਾਂਵਾਕ ਸਬਦ ਦੀ, ਗੁਰੂ ਦੁਆਰਾ ਵਿਚਾਰ ਕਰਕੇ ਪਾਇਆ ਜਾਂਦਾ ਹੈ।

ਤਥਾ—ਤਤੁ ਨਿਰੰਜਨੁ ਜੋਤਿ ਸਬਾਈ,
ਸੋ ਹੰ ਭੇਦੁ ਨ ਕੋਈ ਜੀਉ ॥
(ਸ੍ਰੀ ਆਦਿ ਗ੍ਰੰਥ, ਪੰਨਾ ੫੯੯)

**ਅਰਥ** : ਸੋ ਸਭ ਦਾ ਸਾਰ ਮਾਇਆ ਤੋਂ ਰਹਿਤ ਸ਼ੁੱਧ ਬ੍ਰਹਮ ਹੈ। ਜਿਸਦੀ ਜੋਤ (ਚੇਤਨਤਾ) ਸਾਰੇ ਵਿਆਪਕ ਹੈ, ਸੋਈ ਮੈਂ ਹਾਂ। ਭੇਦ ਰੰਚਕ ਮਾਤਰ ਵੀ ਨਹੀਂ ਹੈ। ਐਸੇ ਮਹਾਂਵਾਕ ਗੁਰਬਾਣੀ ਵਿਚ ਅਨੇਕਾਂ ਹਨ, ਜੋ ਜੀਵ-ਬ੍ਰਹਮ ਦੀ ਏਕਤਾ ਦੇ ਸੂਚਕ ਹਨ, ਅਤੇ ਵੇਦ ਤੇ ਗੁਰਬਾਣੀ ਦੀ ਅਭੇਦਤਾ ਜਣਾਉਂਦੇ ਹਨ। ਐਸੇ ਮਹਾਂਵਾਕਾਂ ਦੁਆਰਾ ਗੁਰੂ ਜੀ ਤੋਂ ਜੀਵ ਈਸ਼ਵਰ ਦੀ ਏਕਤਾ ਸੁਣ ਕੇ ਉਤਮ ਜਗਿਆਸੂ ਕੋ ਦ੍ਰਿੜ ਗਿਆਨ ਹੋ ਗਿਆ। ਗੁਰ ਫੁਰਮਾਨ ਹੈ :

ਸਤਿਗੁਰ ਤੇ ਦ੍ਰਿੜਿਆ ਇਕ ਏਕੈ
ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥
(ਸ੍ਰੀ ਆਦਿ ਗ੍ਰੰਥ, ਪੰਨਾ ੧੮੧)

ਕਿਉਂਕਿ ਉਤਮ ਜਗਿਆਸੂ ਦਾ ਹਿਰਦਾ ਮਲ ਵਿਸ਼ੇਪ ਤੋਂ ਰਹਿਤ ਹੁੰਦਾ ਹੈ ਅਤੇ ਚਾਰ ਸਾਧਨ ਜੋ ਪਿੱਛੇ ਕਹੇ ਹਨ, ਉਹਨਾਂ ਦਾ ਧਾਰਣੀ ਹੋਣ ਕਰਕੇ ਉਸ ਦੇ ਮਨ ਵਿਚ ਸਤਿਗੁਰ ਤੇ ਪੂਰਨ ਭਰੋਸਾ ਹੁੰਦਾ ਹੈ। ਇਸ ਲੀਏ ਉਸ ਨੂੰ ਮੰਨਨ ਨਿਧਿਆਸਨ ਦੇ ਅਭਿਆਸ ਕਰਨ ਦੀ ਲੋੜ ਹੀ ਨਹੀਂ ਪੈਂਦੀ। ਸਤਿਗੁਰ ਦੇ ਬਚਨ ਤੇ ਭਰੋਸਾ ਕਰਕੇ ਹੀ ਉਪ੍ਰੋਕਸ਼ ਗਿਆਨ ਹੋ ਜਾਂਦਾ ਹੈ।

ਹੁਣ ਉਤਮ ਜਗਿਆਸੂ ਕੋ ਨਿਰੁਤਰ ਵੇਖ ਕੇ ਦੂਸਰੇ ਦਰਜੇ ਦਾ ਮਧਮ ਜਗਿਆਸੂ ਸਵਾਲ ਕਰਦਾ ਹੈ ਕਿ ਗੁਰੂ ਜੀ, ਜੀਵ ਈਸ਼ਵਰ ਦੇ ਧਰਮਾਂ ਵਿਚ ਤਾਂ ਭਾਰੀ ਅੰਤਰ ਹੈ। ਈਸ਼ਵਰ ਸਰਬਗਯ ਹੈ, ਜੀਵ ਅਲਪਗਯ ਹੈ, ਈਸ਼ਵਰ ਅਧਿਆਪਕ ਹੈ, ਜੀਵ ਪ੍ਰਛਿੰਨ ਹੈ, ਭਾਵ ਸੀਮਾਬੰਦ ਹੈ।

ਕਬਿੱਤ—ਸਰਬ ਸ਼ਕਤ ਈਸ੍ਵਰ, ਜੀਵ ਅਲਪ ਸ਼ਕਤ ਵਾਲਾ
ਜੀਵ ਅਲਪਗਯ, ਸ੍ਰਬਗਯ ਈਸ਼ ਜਾਨੀਏ।
ਜੀਵ ਪ੍ਰਛਿੰਨ ਤੇ ਵਿਆਪਕ ਹੈ ਈਸ੍ਵਰ
ਈਸ਼ ਹੈ ਸੁਤੰਤ੍ਰ, ਪਤੰਤ੍ਰ ਜੀਵ ਮਾਨੀਏ।
ਮਾਇਆ ਦੀ ਉਪਾਧੀ ਈਸ਼, ਜੀਵ ਹੈ ਅਵਿਦਿਆ ਤੋਂ
ਜੀਵ ਅਪ੍ਰੋਕਸ਼ ਪ੍ਰੋਖਯ ਈਸ਼ ਜਾਨੀਏ।
ਈਸ਼ ਸਮਰਥ ਜੀਵ ਅਹਿਸਮਰਥ ਹੋਇਆ
ਈਸ੍ਵਰ ਏਕ ਤੇ ਅਨੇਕ ਜੀਵ ਭਾਨੀਏ।
ਮਾਇਆ ਮੇ ਅਭਾਸ ਬ੍ਰਹਮ, ਔਰ ਅਧਿਸ਼ਟਾਨ ਬ੍ਰਹਮ
ਈਸ਼ ਸਰਬਗਯ ਜਗ ਹੇਤ੍ਰ ਪਹਿਚਾਨੀਏ।
ਜੀਵ ਹੈ ਅਭਾਸ, ਅਗਿਆਨ ਅਧਿਸ਼ਟਾਨ[1] ਕੂਟ[2]
ਕੈਸੇ ਬਨੇ ਏਕਤਾ ਸਮਾਨਤਾ ਨ ਆਨੀਏ।

ਮਧਮ ਅਧਿਕਾਰੀ ਸ਼ੰਕਾ ਕਰਦਾ ਹੈ—ਹੇ ਗੁਰੂ ਜੀ! ਉਪਰ ਲਿਖੇ ਈਸ਼ਵਰ ਦੇ ਅੱਠੇ ਹੀ ਧਰਮ ਪ੍ਰਬਲ ਹਨ ਅਤੇ ਜੀਵ ਦੇ ਅੱਠੇ ਧਰਮ ਨਿਰਬਲ ਹਨ। ਈਸ਼ਵਰ ਦੀ ਉਪਾਧੀ ਮਾਇਆ ਹੈ ਅਤੇ ਜੀਵ ਦੀ ਉਪਾਧੀ ਅਵਿਦਿਆ ਹੈ, ਤਾਂ ਤੇ ਇਨਕੀ ਏਕਤਾ ਕੈਸੇ ਹੋ ਸਕਦੀ ਹੈ ?

ਗੁਰੂ ਜੀ ਉਤਰ ਦਿੰਦੇ ਹਨ ਕਿ ਤੂੰ ਦੋਹਾਂ ਕਬਿਤਾਂ ਦੀਆਂ ਛੇ ਪੰਕਤੀਆਂ ਲੈ ਕੇ ਜੀਵ ਈਸ਼ਵਰ ਦੀ ਏਕਤਾ ਦਾ ਖੰਡਨ ਕੀਤਾ ਹੈ। ਹੁਣ ਮੈਂ ਬਾਕੀ ਬਚੀਆਂ ਦੋ ਪੰਕਤੀਆਂ ਵਿਚ ਜੀਵ ਬ੍ਰਹਮ ਦੀ ਏਕਤਾ ਦਾ ਮੰਡਨ ਕਰਦਾ ਹਾਂ, ਤੂੰ ਧਿਆਨ ਦੇ ਕੇ ਸੁਣ :

ਈਸ਼ਵਰ ਦੀ ਈਸ਼ਤਾ ਧਰਮ ਤਜਈਸ਼ਤਾ ਦੇ
ਜੀਵ ਦੀ ਅਵਿਦਿਆ ਧਰਮ ਅਠ ਹਾਨੀਏ।
ਲਕਸ਼ ਬ੍ਰਹਮ ਆਤਮਾ ਮੇ ਏਕਤਾ ਕਹਿਤ ਵੇਦ
ਨਾਨਕ ਬਖਾਨੈ ਸੰਧੂ ਏਕੋ ਏਕ ਜਾਨੀਏ।

**ਅਰਥ** : ਕਿ ਹੇ ਸਿੱਖ ! ਈਸ਼ਵਰ ਦੀ (ਈਸ਼ਤਾ) ਮਾਇਆ, ਅਤੇ ਮਾਇਆ ਦੇ ਕੀਤੇ ਧਰਮਾਂ ਦਾ ਤਿਆਗ ਕਰ ਦੇਹ, ਕਿਉਂਕਿ ਇਹ ਅੱਠੇ ਪ੍ਰਬਲ ਧਰਮ ਮਾਇਆ ਦੇ ਹਨ, ਈਸ਼ਵਰ ਦੇ ਨਹੀਂ ਹਨ। ਏਨੇ ਵਾਚ ਭਾਗ ਦਾ ਤਿਆਗ ਕਰ ਦੇਹ। ਜੀਵ ਦੀ ਅਵਿਦਿਆ,

---

1. ਆਸਰਾ। 2. (ਕੂਟ) ਆਤਮਾ।

ਅਤੇ ਅਵਿਦਿਆ ਦੇ ਕੀਤੇ ਅੱਠੇ ਨਿਰਬਲ ਧਰਮਾਂ ਦਾ ਤਿਆਗ ਕਰ ਦੇਹ। ਏਨੇ ਜੀਵ ਦੇ ਵਾਚ ਭਾਗ ਦਾ ਤਿਆਗ ਕਰ ਦੇਹ, ਕਿਉਂਕਿ ਇਹ ਅੱਠੇ ਨਿਰਬਲ ਧਰਮ ਅਵਿਦਿਆ ਦੇ ਹਨ, ਜੀਵ ਦੇ ਨਹੀਂ ਹਨ। ਪਿੱਛੇ ਰਿਹਾ ਈਸ਼ਵਰ ਦਾ ਲਕਸ਼ (ਬ੍ਰਹਮ ਚੇਤਨ) ਅਤੇ ਜੀਵ ਦਾ ਲਕਸ਼ (ਆਤਮ ਚੇਤਨ) ਦੋਹਾਂ ਚੇਤਨਾ ਦੀ ਲੇਸ ਮਾਤਰ ਭੀ ਵਿਰੋਧਤਾ ਨਹੀਂ ਹੈ। ਐਸੇ ਰੱਬੀ ਬਾਣੀ ਵੇਦ ਦਾ ਇਹ ਅਦ੍ਵੈਤਵਾਦ ਸਿਧਾਂਤ ਹੈ। ਐਸੇ ਵਾਚ ਭਾਗ ਦਾ ਤਿਆਗ ਕਰਕੇ ਲਖਸ਼ ਭਾਗ ਕੋ ਲੈ ਲੈਣ ਕੋ ਭਾਗ ਤਿਆਗ ਲਖਸ਼ਣਾਂ ਕਿਹਾ ਜਾਂਦਾ ਹੈ। ਗੁਰੂਆਨ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵੀ ਇਹੋ ਸਿਧਾਂਤ ਹੈ।

ਯਥਾ—ਆਤਮ ਰਾਮੁ ਰਾਮੁ ਹੈ ਆਤਮ
ਹਰਿ ਪਾਈਐ ਸਬਦਿ ਵੀਚਾਰਾ ਹੇ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੦੩੦)

ਤਥਾ—ਆਤਮ ਦੇਉ ਦੇਉ ਹੈ ਆਤਮ
ਰਸਿ ਲਾਗੈ ਪੂਜ ਕਰੀਜੈ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੩੨੫)

ਤਥਾ—ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥
ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੧੫੩)

**ਅਰਥ** : ਆਤਮਾ ਰਾਮ ਹੈ ਅਤੇ ਰਾਮ ਆਤਮਾ ਹੈ। ਇਥੇ ਗੁਰੂ ਜੀ, ਰਾਮ ਆਤਮਾ ਦੀ ਏਕਤਾ ਵਿਖਾ ਰਹੇ ਹਨ ਕਿ ਰਾਮ ਹੀ ਉਪਾਧੀ ਭੇਦ ਕਰਕੇ ਆਤਮਾ ਹੋ ਕੇ ਭਾਸਦਾ ਹੈ। ਜਦੋਂ ਗੁਰੂ ਜੀ ਭਾਗ ਤਿਆਗ ਲਕਸ਼ਨਾਂ ਦੁਆਰਾ ਮਹਾਂਵਾਕ ਦਾ ਅਰਥ ਕਰਕੇ ਭੇਦ ਖੋਹਲਦੇ ਹਨ ਤਾਂ ਉਹ ਆਤਮਾ ਹੀ ਰਾਮ ਹੋ ਕੇ ਸਾਖਿਆਤਕਾਰ ਹੋ ਆਉਂਦਾ ਹੈ।

ਦੂਸਰੇ ਪ੍ਰਮਾਣ ਦਾ ਅਰਥ ਹੈ ਕਿ ਆਤਮਾ, ਵਿਸ਼ਨੂੰ, ਸ਼ਿਵ ਆਦਿਕ ਦਾ ਭੀ ਦੇਵ ਹੈ, ਕਿਉਂਕਿ ਜੋ ਵਿਸ਼ਨੂੰ ਸ਼ਿਵ ਆਦਿਕ ਅਕਾਰਾਂ ਕੋ ਸੱਤਾ ਪ੍ਰਕਾਸ਼ ਅਤੇ ਪ੍ਰੇਰਨਾ ਕਰਨ ਵਾਲੀ ਸ਼ਕਤੀ ਹੈ, ਕਿਉਂਕਿ ਆਤਮਾ ਦਾ ਅਰਥ ਹੈ ਆਪਣਾ ਆਪ। ਜੋ ਸਰਬ ਕਾ ਆਪਣਾ ਆਪ ਹੈ, ਸੋ ਹੈ ਆਤਮਾ। ਉਸ ਆਤਮਾ ਕਾ ਰਸ ਤਦੋਂ ਪ੍ਰਾਪਤ ਹੁੰਦਾ ਹੈ ਜਦੋਂ ਸ਼ਿਵਜੀ ਵਿਸ਼ਨੂੰ ਦੇ ਮਨ ਆਤਮਾ ਵਿਚ ਲੀਨ ਹੋ ਜਾਂਦੇ ਹਨ। ਇਸ ਵਾਸਤੇ ਆਤਮਾ ਸਭ ਦਾ ਸਾਰ ਹੈ। ਇਹੋ ਅਰਥ ਤੀਜੇ ਪ੍ਰਮਾਣ ਦਾ ਹੈ।

ਜੋਗ ਵਸ਼ਿਸ਼ਟ ਵਿਚ ਲਿਖਿਆ ਹੈ ਕਿ ਆਤਮਾ ਨੂੰ ਤਿਆਗ ਕੇ ਬ੍ਰਹਮ ਵੀ ਅਨਾਤਮ ਰਹਿ ਜਾਂਦਾ ਹੈ। ਫਿਰ ਗੁਰੂ ਜੀ ਹੋਰ ਪੁਸ਼ਟੀ ਕਰਦੇ ਹਨ :

ਏਕ ਕ੍ਰਿਸਨੰ ਤ ਸਰਬ ਦੇਵਾ ਦੇਵ ਦੇਵਾਤ ਆਤਮਹ
ਆਤਮੰ ਸ੍ਰੀ ਬਾਸ ਦੇਵਸ੍ਯ ਜੇ ਕੋਈ ਜਾਨਸਿ ਭੇਵ ॥

ਨਾਨਕ ਤਾਕੋ ਦਾਸੁ ਹੈ, ਸੋਈ ਨਿਰੰਜਨ ਦੇਵ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੩੫੩)

ਦਸਮ ਗ੍ਰੰਥ ਸਾਹਿਬ ਮੇਂ ਲਿਖਿਆ ਹੈ ਕਿ ਏਕ ਸਮੇਂ ਮੁਖੀ ਦੇਵਤਿਆਂ ਨੇ ਇਕੱਠੇ ਹੋ ਕੇ ਵਿਚਾਰ ਕੀਤੀ ਕਿ ਐਸ ਵੇਲੇ ਮੁਖੀ ਦੇਵ ਕੌਣ ਹੈ, ਤਾਂ ਇਹੋ ਸਹਿਮਤੀ ਹੋਈ ਕਿ ਐਸ ਸਮੇਂ ਦੇ ਮੁਖੀ ਦੇਵ ਸ੍ਰੀ ਕ੍ਰਿਸ਼ਨ ਜੀ ਹੀ ਹੈਨ, ਪਰ ਗੁਰੂ ਜੀ ਆਪਣਾ ਨਿਰਣਾ ਦਿੰਦੇ ਹਨ ਕਿ ਜੋ ਨਾਮ ਰੂਪ ਕਰਕੇ ਕ੍ਰਿਸ਼ਨ ਦੇਖਣ ਮੇਂ ਆਉਂਦਾ ਸੀ ਸੋ ਮੁਖੀ ਦੇਵ ਨਹੀਂ ਸੀ, ਕਿਉਂਕਿ ਗੁਰੂ ਵਾਕ ਹੈ :

ਦ੍ਰਿਸਟਿਮਾਨ ਹੈ ਸਗਲ ਮਿਥੇਨਾ
ਇਕੁ ਮਾਗਉ ਦਾਨੁ ਗੋਬਿੰਦ ਸੰਤ ਰੇਨਾ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੦੮੩)

ਗੁਰੂ ਜੀ ਸਾਨੂੰ ਮੰਗ ਮੰਗਣ ਦੀ ਜਾਚ ਦੱਸਦੇ ਹਨ ਕਿ ਜੋ ਅੱਖਾਂ ਕਰਕੇ ਦਿਸਣ ਮੇਂ ਆ ਰਿਹਾ ਹੈ ਇਹ ਨਾ ਮੰਗੋ, ਇਹ ਸਭ ਮਿਥਿਆ ਹੈ। ਇਕੋ ਦਾਨ—ਗੋਬਿੰਦ ਦੇ ਸੰਤਾਂ ਦੇ ਚਰਨਾਂ ਦੀ ਧੂੜ ਮੰਗੋ, ਭਾਵ ਸੰਤਾਂ ਦੀ ਸ਼ਰਨ ਦਾ ਹੈ, ਇਹ ਦ੍ਰਿਸ਼ਟਾਂਤ ਹੈ। ਦਾਰਸਟਾਂਤ ਹੈ ਕਿ ਜੋ ਕ੍ਰਿਸ਼ਨ ਦੇਵ ਨਾਮ ਰੂਪ ਕਰਕੇ ਦੇਖਣ ਦਾ ਵਿਸ਼ਾ ਸੀ, ਜੋ ਸਰੀਰ ਬਿਨਸਣਹਾਰ ਸੀ। ਤਾਂ ਤੇ ਉਹੋ ਸਰੀਰ ਦੇਵਾਂ ਦਾ ਦੇਵ ਨਹੀਂ ਸੀ, ਉਸ ਮੇਂ ਜੋ ਉਸ ਕਾ (ਆਪਣਾ ਆਪ) ਆਤਮ ਸੱਤਾ=ਚੇਤਨਤਾ ਸੀ। ਸੋ (ਦੇਵਾਤ ਦੇਵ) ਦੇਵਾਂ ਦਾ ਦੇਵ ਸੀ, ਕਿਉਂਕਿ ਉਹ ਆਤਮਾ ਅਬਿਨਾਸੀ ਹੈ। ਫਿਰ ਥੂਨੀ ਖਨਨ ਨਿਯਾਇ ਸੇ ਪ੍ਰੌੜਤਾ ਕਰਦੇ ਹਨ ਕਿ ਆਤਮੰ ਸ੍ਰੀ ਬਾਸਦੇਵਸ੍ਯ, ਕਿ ਆਤਮਾ ਹੀ ਸ੍ਰੀ ਬਾਸਦੇਵ ਹੈ। ਜੈਸੇ ਕਿ ਗੁਰ ਵਾਕ ਹੈ :

ਵਾਸੁ ਦੇਵ ਜਲ ਥਲ ਮਹਿ ਰਵਿਆ
ਗੁਰ ਪ੍ਰਸਾਦਿ ਵਿਰਲੈ ਹੀ ਗਵਿਆ ॥

(ਸ੍ਰੀ ਆਦਿ ਗ੍ਰੰਥ, ਪੰਨਾ ੨੫੯)

**ਅਰਥ** : (ਯੋਗ ਵਸ਼ਿਸ਼ਟ ਨਿਰਬਾਣ ਪ੍ਰਕਰਣ, ਬਵੰਜਵਾਂ ਸਰਗ) ਭਗਵਾਨ ਬੋਲੇ— ਹੇ ਅਰਜਨ ! ਮੇਰੇ ਦੋ ਰੂਪ ਹਨ। ਇਹ ਜੋ ਸੰਖ ਚਕਰ ਗਦਾ ਸੰਜੁਗਤ ਰੂਪ ਹੈ, ਇਹ ਸਮਾਨਯ ਰੂਪ ਹੈ ਅਰ ਦੂਜਾ ਮੇਰਾ ਅਨਾਮਯ ਰੂਪ ਹੈ ਜੋ ਆਦਿ ਅੰਤ ਸੇ ਰਹਿਤ ਹੈ, ਜਿਸ ਕੋ ਆਤਮਾ ਪ੍ਰਮਾਤਮਾ ਆਦਿਕ ਨਾਮ ਸੇ ਕਹਿੰਦੇ ਹਨ। ਜਬ ਤਕ ਤੁਮ ਦੇਹ ਪਿਆਸ ਮੇਂ ਆਤਮ ਅਭਿਮਾਨ ਕਰਦੇ ਹੋ, ਤਬ ਤਕ ਮੇਰੇ ਸੰਖ ਚਕਰ ਚਤਰਭੁਜ ਕਾ ਧਿਆਨ ਧਰੋ ਅਰ ਕਰਮ ਕਰੋ। ਜਬ ਮਲ ਵਸ਼ੇਪ ਦੋਸ਼ ਰਹਿਤ ਹੋਗੇ, ਤਬ ਮੇਰੇ ਪਰਮ ਰੂਪ ਅਨਾਮਯ ਕੋ ਪ੍ਰਾਪਤ ਹੋਗੇ, ਉਸ ਕੋ ਪਾ ਕਰ ਫਿਰ ਜਨਮ ਨਹੀਂ ਪਾਓਗੇ ਅਰ ਸਰਬ ਮੇਂ ਆਪ ਕੋ ਅਰ ਆਪ ਮੇਂ ਸਰਬ ਕੋ ਦੇਖੋਗੇ। ਤਾਂ ਤੇ ਹੇ ਅਰਜਨ ! ਮੈਂ ਆਤਮਾ ਹੂੰ, ਤੂੰ ਮੇਰੇ ਕੋ ਪਾ ਕਰ ਸਰਬ ਕਰਤੱਬ ਕਰਦਾ ਵੀ ਜਨਮ ਨਹੀਂ ਪਾਵੇਂਗਾ। ਗੁਰ ਵਾਕ ਹੈ :

ਸਰਬ ਸੀਲ ਮਮੰ ਸੀਲੰ ਸਰਬ ਪਾਵਨ ਮਮ ਪਾਵਨ ਹੇ।

ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪਿ ਤੇ ।
(ਸਹਿਸਕ੍ਰਿਤੀ, ਪੰਨਾ ੧੩੫੭)

**ਅਰਥ** : ਮੈਂ ਆਤਮਾ ਹਾਂ, ਜੋ ਸਰਬ ਸੁਭਾਉ ਮੇਂ ਸੀਲਤਾ ਹੈ, ਸੋ ਮੇਰੀ ਹੀ ਸੀਲਤਾ ਹੈ, ਸਰਬ ਮੇਂ ਮੇਰੀ ਹੀ ਪਵਿਤਰਤਾ ਹੈ । ਮੈਂ ਸਰਬ ਕਰਤਬ ਕਰਤਾ ਵੀ ਅਕਰਤਾ ਹਾਂ, ਲਿਪਾਇਮਾਨ ਨਹੀਂ ਹੁੰਦਾ ਕਿਉਂਕਿ ਮੈਂ ਸਰਬ ਦਾ (ਆਤਮਾ) ਆਪਣਾ ਆਪ ਹਾਂ ।

ਇਸ ਆਤਮ ਨਿਵਾਸੀ ਦੀ ਅਵਸਥਾ ਕੋ ਦਸਮੇਸ਼ ਜੀ ਕਥਨ ਕਰਦੇ ਹਨ :

ਹਨੇ ਕੋਟ ਬਿਪ੍ਰੰ ਨਹੀ ਪਾਪ ਤਾਕਉ ॥
ਕਰੋ ਜਗ ਕੋਟੰ ਨਹੀ ਪੁੰਨ ਤਾਕਉ ॥

ਤਥਾ—ਚਉਥੇ ਸੁੰਨੇ ਜੋ ਨਰ ਜਾਣੇ ਤਾ ਕੋ ਪਾਪ ਨਾ ਪੁੰਨੰ ॥
(ਸ੍ਰੀ ਆਦਿ ਗ੍ਰੰਥ, ਪੰਨਾ ੯੪੩)

ਕਿਉਂਕਿ ਇਥੇ ਜਗ ਸੁਪਨਾ ਹੈ, ਸੁਪਨੇ ਦਾ ਪਾਪ ਪੁੰਨ ਮਿਥਿਆ ਹੈ । ਇਥੇ ਮਨ-ਰੂਪੀ ਦਾਣਾ ਭੁੱਜ ਗਿਆ ਹੈ, ਭੁੱਜਾ ਦਾਣਾ ਗਿੱਲੇ ਥਾਂ ਦੱਬਿਆ ਵੀ ਨਹੀਂ ਉਗਦਾ । ਏਥੇ ਚਿਤ ਅਚਿਤ ਹੈ ।

ਹੁਣ ਏਥੇ ਆਤਮਾ ਨਿਰਣੇ ਦੀ ਪ੍ਰੋੜਤਾ ਵਾਸਤੇ ਇਕ ਭਜਨ ਲਿਖਦਾ ਹਾਂ :

ਯਥਾ—ਜਰਾ ਜੀਵ ਤੌਂ ਵਿਚਾਰੋ ਮਨ ਮੈ, ਤੇਰੀ ਆਤਮਾ[1] ਕਾ ਕੈਸਾ ਸਵਰੂਪ ਹੈ ।
ਏਹ ਦੇਹ ਨਹੀਂ ਤੇਰੀ ਆਤਮਾ ਤੂੰ ਤੋਂ ਸਤਿ[2] ਚਿਤ ਆਨੰਦ ਰੂਪ ਹੈਂ ।
ਤੀਨ ਸਰੀਰੋਂ ਕਾ ਦ੍ਰਿਸ਼ਟਾ[3] ਤੂੰ ਹੈਂ, ਤੀਨ ਸਰੀਰੋਂ ਸੇ ਹੈਂ ਨਿਆਰਾ[4] ।
ਘੱਟ[5] ਪੱਟ[6] ਕਾ ਦ੍ਰਿਸਟਾ ਜੈਸੇ ਘੱਟ ਪੱਟ ਸੇ ਰਹੈ ਸਦਾ ਨਿਆਰਾ ।
ਤੂੰ ਤੋ ਸਾਕਸ਼ੀ[7] ਬ੍ਰਹਮ ਸਵਰੂਪ[8] ਹੈਂ, ਤੇਰੀ ਕਾਇਆ[9] ਤੋਂ ਕਲਪਤ[10] ਰੂਪ ਹੈ ।
ਏਹ ਦੇਹ ਨਹੀਂ ਤੇਰੀ ਆਤਮਾ ਤੂੰ ਤੋਂ ਸਤਿ ਚਿਤ ਆਨੰਦ ਰੂਪ ਹੈਂ ।
ਘਟ[11] ਕੀ ਉਪਾਧੀ[12] ਸੇ ਮਹਾਂਕਾਸ ਭੀ ਘਟਾਕਾਸ[13] ਹੈ ਕਹਿਲਾਤਾ ।
ਅੰਤਸ਼ਕਰਣ ਉਪਾਧੀ ਦ੍ਰਿਸ਼ਟੀ ਸੇ ਬ੍ਰਹਮ ਹੀ ਜੀਵ ਹੈ ਬਨ ਜਾਤਾ ।
ਤਜ ਉਪਾਧੀ ਤੋ ਬ੍ਰਹਮ ਸਰੂਪ ਹੈ, ਜੈਸੇ ਬਿੰਦੂ[14] ਭੀ ਤੋ ਸਿੰਧੂ[15] ਕਾ ਹੀ ਰੂਪ ਹੈ ।
ਏਹ ਦੇਹ ਨਹੀ ਤੇਰੀ ਆਤਮਾ ਤੂੰ ਤੋ ਸਤਿ ਚਿਤ ਆਨੰਦ ਰੂਪ ਹੈਂ ।

---

1. ਅਸਲੀਅਤ । 2. ਸਚ=ਸਦਾ ਰਹਿਣ ਵਾਲਾ ਪ੍ਰਕਾਸ਼ ਸਰੂਪ ਅਨੰਦ ਸਰੂਪ । 3. ਦੇਖਣ ਵਾਲਾ । 4. ਵੱਖਰਾ । 5. ਘੜਾ । 6. ਕਪੜਾ । 7. ਸਾਖੀ ਆਤਮਾ । 8. ਰੂਪ । 9. ਦੇਹ । 10. ਮਿਥਿਆ=ਝੂਠੀ । 11. ਘੜਾ । 12. ਅਕਾਰ । 13. ਘੜੇ ਮੇਂ ਜੋ ਅਕਾਸ਼ ਹੈ । 14. ਪਾਣੀ ਦੀ ਬੂੰਦ । 15. ਸਮੁੰਦਰ ।

ਅਸਤੀ[1] ਭਾਂਤੀ[2] ਪ੍ਰਿਅ[3] ਨਾਮ ਰੂਪ ਏਹ, ਪਾਂਚ ਅੰਸ[4] ਜਗ ਮੇ ਰਹਿਤੇ ।
ਤੀਨ ਤੋ ਇਸ ਕੇ ਪਰਮਾਰਥ[5], ਦੋ ਅੰਸ ਜਗ ਕੇ ਹੈਂ ਕਹਿਤੇ ।
ਤੂੰ ਤੋ ਅਸਤੀ ਭਾਂਤੀ ਪਿਰਿਆ ਰੂਪ ਹੈਂ, ਨਾਮ ਰੂਪ ਦ੍ਰਿਹ ਜਗਤ ਸਵਰੂਪ ਹੈ ।
ਏਹ ਦੇਹ ਨਹੀਂ ਤੇਰੀ ਆਤਮਾ ਤੂੰ ਤੋ ਸਤਿਚਿਤ ਆਨੰਦ ਰੂਪ ਹੈਂ ।
ਰਾਜੇ ਕਾ ਲੜਕਾ ਸੁਪਨੇ ਮੇ ਜੈਸੇ, ਅਪਨੇ ਕੋ ਨਿਰਧਨ[6] ਮਾਨੈ ਰੇ ।
ਵਿਸਵ[7] ਕਾ ਕਰਤਾ ਤੂੰ ਹੀ ਹੈਂ ਜਗ ਮੈ, ਅਪਨੈ ਕੋ ਦੁਖੀਆ ਜਾਨੈਂ ਰੇ ।
ਤੂੰ ਤੋ ਜਗ ਵਿਚ ਭੂਪੋਂ[8] ਕਾ ਭੂਪ ਹੈਂ, ਅਗਿਆਨ ਸੇ ਪੜਾ ਭਵਕੂਪ[9] ਹੈਂ ।
ਇਹ ਦੇਹ ਨਹੀਂ ਤੇਰੀ ਆਤਮਾ ਤੂੰ ਤੋ ਸਤਿ ਚਿਤ ਆਨੰਦ ਰੂਪ ਹੈਂ ।

ਇਸ ਭਜਨ ਦਾ ਅਰਥ ਗਿਆਨ ਕਾਂਡ ਮੇਂ ਆਪਣੇ ਆਪ ਹੀ ਹੋ ਜਾਣਾ ਹੈ । ਤਾਂ ਤੇ ਗੁਰੂ ਜੀ ਕਹਿੰਦੇ ਹਨ ਕਿ ਜਿਸ ਨੇ ਇਸ ਭੇਦ ਨੂੰ ਜਾਣ ਲਿਆ ਹੈ ਕਿ ਮੇਰਾ (ਆਤਮਾ) ਆਪਣਾ ਆਪ ਹੀ ਵਾਸਦੇਵ ਹੈ, ਸੋ ਮਾਇਆ ਤੋਂ ਰਹਿਤ ਸ਼ੁੱਧ ਦੇਵ ਹੈ ।

ਗੁਰੂ ਜੀ ਕਹਿੰਦੇ ਹਨ ਕਿ ਮੈਂ ਉਸ ਦਾ ਦਾਸ ਹਾਂ । ਇਹ ਸਾਨੂੰ ਪੂਰਨਾ ਪਾ ਕੇ ਦਿੱਤਾ ਹੈ ਕਿ ਐਸੇ ਕਿਹਾ ਕਰੋ, ਉਹ ਆਪ ਤਾਂ ਖ਼ੁਦ ਭਗਵਾਨ ਸਨ ।

ਇਸ ਪ੍ਰਥਾਇ ਕਿ ਆਤਮਾ ਬ੍ਰਹਮ ਸਰੂਪ ਹੈ, ਇਕ ਸੰਖੇਪ ਮਾਤਰ ਸਾਖੀ ਕਹਿੰਦਾ ਹਾਂ :

ਸ੍ਰੀ ਯੋਗ ਵਸ਼ਿਸ਼ਟ ਗ੍ਰੰਥ ਜਿਸ ਕੋ ਮਹਾਂ ਰਾਮਾਇਣ ਵੀ ਕਿਹਾ ਜਾਂਦਾ ਹੈ, ਜਿਸ ਕੇ ਨਿਰਬਾਣ ਪ੍ਰਕਰਣ ਪੂਰਬਾ ੬, ਸਰਗ ੨੭, ਸਲੋਕ ੧੧੭ ਮੇਂ ਲਿਖਿਆ ਹੈ :

ਏਕ ਸਮੇਂ ਵਸ਼ਿਸ਼ਟ ਮੁਨੀ ਕੇ ਪੂਛਣੇ ਪਰ ਮਹਾਂਦੇਵ ਜੀ (ਉਤਮ ਦੇਵ ਪੂਜਨ) ਕਹਿਨੇ ਲਗੇ ਕਿ ਹੇ ਬ੍ਰਹਮ ਬੇਤਾਉਮੇਂ ਸਰੇਸ਼ਟ ਵਸ਼ਿਸ਼ਟ ਜੀ ! ਮੈਂ ਆਪ ਕੋ ਸਰਬ ਸੇ ਉਤਮ ਦੇਵ ਕਾ ਅਰਚਨ ਪੂਜਨ ਕਹਿੰਦਾ ਹਾਂ, ਜਿਸ ਕੇ ਏਕ ਬਾਰ ਹੀ ਅਰਜਨ ਪੂਜਨ ਕਰਨੇ ਸੇ ਕਲਿਆਣ ਹੋ ਜਾਏ । ਪਹਿਲਾਂ ਇਹ ਕਹੋ ਕਿ ਅੱਜ ਤੱਕ ਆਪ ਨੇ ਕਿਸ ਕੋ ਉਤਮ ਦੇਵ ਮੰਨਿਆ ਹੈ ?

ਤਬ ਵਸ਼ਿਸ਼ਟ ਜੀ ਸਭ ਕੁਛ ਜਾਣਦੇ ਹੋਏ ਵੀ ਸਾਡੇ ਭਲੇ ਲਈ ਸਾਖੀ ਬਨਾਉਣ ਵਾਸਤੇ ਭੋਲੇ ਭਾਵ ਸੇ ਕਹਿਣ ਲਗੇ :

ਕਮਲ ਨੈਨ, ਤ੍ਰਿਨੇਤ੍ਰ, ਸੂਰਜ, ਦੇਵੀ, ਗਨੇਸ਼, ਯੇਹੀ ਉਤਮ ਦੇਵ ਹੈਂ । ਤਬ ਮਹਾਂ ਦੇਉ ਬੋਲੇ ਕਿ ਇਨ ਮੇਂ ਦੇਵ ਪਦ ਕਹਾਂ ਹੈ ? ਯਹ ਤੋ ਅਕਾਰ ਹੈਂ । ਅਕਾਰ ਦਾ ਅਰਥ ਤਾਂ ਪ੍ਰਿਛਿਨ ਹੈ[10], ਕਿੰਤੂ ਇਨ ਸਭ ਕੋ ਪ੍ਰੇਰਨੇ ਵਾਲਾ, ਜੋ ਪ੍ਰਕਾਸ਼ ਕਰਨੇ ਵਾਲਾ, ਇਨ

---

1. ਸਤਿ 2. ਚੇਤਨ । 3. ਆਨੰਦ । 4. ਮਾਇਆ ਮੇਂ ਵਿਆਪਕ ਬ੍ਰਹਮ ਦੇ ਪੰਜ ਭਾਗ ਕੋ ਜਗ ਕਹਿੰਦੇ ਹਨ, ਤਿੰਨ ਤਾਂ ਅਸਤੀ, ਭਾਂਤੀ । 5. ਬ੍ਰਹਮ ਹੈ, ਤੇ ਦੋ ਨਾਮ, ਰੂਪ, ਮਾਇਆ ਅਗਿਆਨ ਹੈ । 6. ਕੰਗਾਲ । 7. ਸੰਸਾਰ । 8. ਰਾਜਿਆਂ ਦਾ ਵੱਡਾ ਰਾਜਾ ਚਕ੍ਰਵਰਤੀ । 9. ਸੰਸਾਰ ਰੂਪੀ ਡਰਾਉਣਾ ਖੂਹ । 10. ਤੁਛ ਮਾਤਰ = ਸੀਮਾਬੰਦ ।

ਮੇਂ ਪੂਰਨ, ਆਦਿ ਅੰਤ ਸੇ ਰਹਿਤ ਆਤਮਦੇਵ ਹੀ ਪੂਜਨੇ ਯੋਗ ਹੈ। ਉਸ ਬਿਨਾਂ ਕੋਈ ਦੇਵ ਪੂਜਨੇ ਯੋਗ ਨਹੀਂ ਹੈ। ਕਿੰਤੂ ਅਕ੍ਰਿਤੰ[1] ਆਦਿ ਅੰਤ ਰਹਿਤ ਆਤਮ ਦੇਵ ਹੀ ਪੂਜਣੇ ਲਾਇਕ ਹੈ। ਇਨ ਅਕਾਰੋਂ ਕੀ ਪੂਜਾ ਕਰਨੀ ਬੇਅਰਥ ਹੈ। ਇਹ ਤੋ ਜੰਡ ਪੂਜਾ ਹੈ, ਕਿੰਤੂ ਜੋ ਅਗਿਆਨੀ ਪੁਰਸ਼ ਪਰਮ ਤਤਵ ਕੋ ਜਾਨਣੇ ਕੇ ਅਧਿਕਾਰੀ ਨਹੀਂ ਹੈਂ, ਉਨ ਕੇ ਲਈ ਤਾਂ ਸਫਲ ਵੀ ਹੈ। ਕਿਉਂਕਿ ਜੋ ਚਾਰ ਕੋਸ ਨਹੀਂ ਚੱਲ ਸਕਦਾ ਉਸ ਕੇ ਲੀਏ ਇਕ ਕੋਸ ਚੱਲਣਾ ਵੀ ਸਫਲ ਹੈ। ਪ੍ਰੰਤੂ ਜੋ ਮਲ ਵਿਸ਼ੇਪ ਸੇ ਰਹਿਤ ਸ਼ੁੱਧ ਹਿਰਦੇ ਵਾਲੇ ਚਾਰ ਸਾਧਨ ਸੰਪੰਨ ਜਗਿਆਸੂ ਹਨ, ਉਨ ਕੇ ਲੀਏ ਇਨ ਅਕਾਰੋਂ ਕੀ ਪੂਜਾ ਬੇਅਰਥ ਹੈ। ਜੈਸੇ ਖ਼ੁਸ਼ਬੂਦਾਰ ਫੁੱਲਾਂ ਕੋ ਛੋਡ ਕਰ ਕੰਡਿਆਂ ਵਾਲੇ ਬਨ ਕਾ ਸੇਵਨ ਕਰਨਾ ਬੇਅਰਥ ਹੈ।

**ਸ਼ੰਕਾ** : ਫਿਰ ਪਰਮ ਤਤਵ ਆਤਮਾ ਕਾ ਅਰਚਨ ਪੂਜਨ ਕਿਸ ਸਮਗਰੀ ਸੇ ਕੀਤਾ ਜਾਏ।

**ਉਤਰ** : ਬਿਰਤੀ ਗਿਆਨ ਔਰ ਬਿਰਤੀ ਗਿਆਨ ਸੇ ਇਕਾਗਰਤਾ, ਔਰ ਸਰਬਤਰ ਸਮਦਰਸ਼ੀ ਹੋਣਾ, ਇਨ ਤੀਨ ਫੂਲੋਂ ਸੇ ਕਲਿਆਨ ਸਰੂਪ ਚੇਤਨ ਆਤਮਾ ਹੀ ਜਗਿਆਸੂ ਕੇ ਲੀਏ ਪੂਜਨੇ ਯੋਗ ਹੈ। ਸਭ ਸੇ ਉਤਮ ਇਹੋ ਦੇਵ ਪੂਜਨ ਹੈ।

ਜੋ ਗਿਆਨ ਸਰੂਪ ਆਤਮ ਦੇਵ ਕਾ ਪੂਜਨ, ਯਾਨੇ ਚਿੰਤਨ ਛੋਡ ਕਰ ਵਿਸ਼ਨੂੰ ਆਦਿਕ ਮੇਂ ਪ੍ਰੀਤੀ ਕਰਤੇ ਹੈਂ, ਸੋ ਚਿਰੰਕਾਲ ਦੁਖ ਪਾਤੇ ਹੈਂ। ਇਸ ਆਤਮਾ ਦੇਵ ਕਾ ਚਿੰਤਨ ਕਰਤੇ ਕਰਤੇ ਬਿਰਤੀ ਕਾ ਆਤਮ ਦੇਵ ਸੇ ਸਪਰਸ਼ ਹੋ ਜਾਨੇ ਪਰ ਇਕ ਛਿੰਨ ਮੇਂ ਕਲਿਆਣ ਹੋਵੇ ਹੈ। ਜੈਸੇ ਭਗਤ ਰਵਿਦਾਸ ਜੀ ਲਿਖਦੇ ਹਨ :

ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ ॥

(ਸ੍ਰੀ ਆਦਿ ਗ੍ਰੰਥ, ਪੰਨਾ ੩੪੬)

ਜੈਸੇ ਪਾਰਸ ਨਾਲ ਛੂੰਹਦਿਆਂ ਹੀ ਲੋਹਾ ਸੋਨਾ ਹੋ ਜਾਂਦਾ ਹੈ, ਐਸੇ ਹੀ, ਧਿਆਤਾ ਰੂਪ ਮਨ ਦਾ ਜੋ ਸੂਖਮ ਵਿਭਾਗ ਧਿਆਨ ਰੂਪ ਬਿਰਤੀ ਹੈ, ਸੋ ਧੇਯ ਰੂਪ ਆਤਮਾ ਸੇ ਸਪਰਸ਼ ਹੁੰਦਿਆਂ ਹੀ ਜੀਵ ਮੁਕਤ ਹੋ ਜਾਂਦੀ ਹੈ।

ਯੋਗ ਵਸ਼ਿਸ਼ਟ ਮੇਂ ਬਾਲਮੀਕ ਜੀ ਲਿਖਦੇ ਹਨ ਕਿ ਬ੍ਰਹਮ ਚਿੰਤਨ ਕਰਤੇ ਕਰਤੇ ਜਿਸ ਕਾ ਮਨ ਇਕ ਛਿੰਨ ਹੀ ਏਕਾਗਰ ਹੋ ਗਿਆ, ਉਸ ਨੇ ਸਭ ਕੁਝ ਪਾ ਲਿਆ।

ਤਾਂ ਤੇ ਪਾਠਕ ਜਨੋਂ ! ਗੁਰਬਾਣੀ ਮੇਂ ਜੋ ਵੀ ਵਾਕ ਇਕ ਛਿੰਨ ਮੇਂ ਏਕ ਨਿਮਖ ਮੇਂ ਮੁਕਤ ਹੋਣ ਦੇ ਲਿਖੇ ਹਨ, ਸੋ (ਆਤਮ ਚਿੰਤਨ) ਅੰਤਰਮੁਖੀ ਬਿਰਤੀ ਨਿਦਿਆਸਨ ਦੇ ਅਭਿਆਸ ਮੇਂ ਜਦੋਂ ਬਿਰਤੀ ਆਪਣੇ ਕਾਰਣ ਸਰੂਪ ਆਤਮਾ ਕੋ ਸਪਰਸ਼ ਕਰਦੀ ਹੈ ਤਾਂ ਸਪਰਸ਼ ਹੁੰਦਿਆਂ ਹੀ ਜੀਵਨ ਮੁਕਤ ਹੋ ਜਾਂਦੀ ਹੈ। ਜੈਸੇ ਗੁਰ ਫੁਰਮਾਨ ਹੈ :

---

1. ਕਿਰਿਆ ਰਹਿਤ।

ਇਕ ਚਿਤ ਜਿਹ ਇਕ ਛਿਨ ਧਿਆਇਓ
ਕਾਲ ਫਾਸ ਕੇ ਬੀਚ ਨ ਆਇਓ ॥

(ਸ੍ਰੀ ਦਸਮ ਗ੍ਰੰਥ)

ਤਥਾ— ਕਰਮ ਧਰਮ ਪਾਖੰਡ ਜੁ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤ ਛੂਟੈ ॥

(ਸ੍ਰੀ ਆਦਿ ਗ੍ਰੰਥ, ਪੰਨਾ ੭੪੭)

ਗੁਰ ਫੁਰਮਾਨ ਹੈ ਕਿ ਜੋ ਜੱਗ ਕੋ ਲੁਟਣ ਦੀ ਪਾਲਿਸੀ ਨਾਲ ਪਖੰਡ ਦੇ ਕਰਮ ਧੂੰਏਂ ਚਾਰ ਤਪਾ ਕੇ ਵਿਚਾਲੇ ਬੈਠਣਾ, ਜਲ ਧਾਰੇ ਕਰਨੇ, ਇਹਨਾਂ ਪਾਖੰਡੀਆਂ ਕੋ (ਜਗਤ) ਟੈਕਸ ਲੈਣ ਵਾਲਿਆਂ ਵਾਂਗਰ ਰਸਤੇ ਮੇਂ ਹੀ ਜਮਦੂਤ ਲੁੱਟ ਲੈਂਦੇ ਹਨ।

ਤਾਂ ਤੇ ਗੁਰਮਤ ਅਨੁਸਾਰ (ਨਿਰਬਾਣ) ਜੋ ਮੈਂ ਪਿੱਛੇ ਹਿਰਦੇ ਜਪਨੀ ਦਾ ਪ੍ਰਮਾਣ ਦੇ ਆਇਆ ਹਾਂ. ਸੋ ਹੈ [ਨਿਰਬਾਣ ਕੀਰਤਨ] ਜੋ ਮਨ ਬਾਣੀ ਸੇ ਰਹਿਤ ਭਾਵ ਬੋਲਣ ਦੀ ਕਿਰਿਆ ਤੋਂ ਬਿਨਾਂ ਬਿਰਤੀ ਕੋ [ਆਪਣੇ ਆਪ] ਨਾਲ ਜੋੜਨਾ, ਉਸਕੇ [ਜੁੜਨੇ] ਸਪਰਸ਼ ਹੋ ਜਾਣ ਸੇ ਹੀ ਮਨ ਦਾ ਪ੍ਰਵਾਹ [ਬਿਰਤੀ] ਮੁਕਤ ਹੋ ਜਾਂਦੀ ਹੈ।

ਐਸੇ ਇਕ ਛਿਨ ਮੇਂ ਮੁਕਤ ਹੋਣ ਦੇ ਪ੍ਰਮਾਣ ਗੁਰਬਾਣੀ ਮੇਂ ਅਨੇਕਾਂ ਹਨ। ਸੋ ਸਾਰੇ ਹੀ (ਅੰਦਰਮੁਖੀ ਭਗਤੀ) ਪ੍ਰੇਮਾ ਭਗਤੀ—ਨਿਧਿਆਸਨ ਦੇ ਅਭਿਆਸ ਪਰ ਹੀ ਉਚਾਰਨ ਕੀਤੇ ਗਏ ਹਨ। ਜੋ ਭਗਤੀ ਬਾਹਰਮੁਖੀ ਸਰਗੁਣ ਸਤਿਗੁਰੂ ਦੇ ਚਰਨਾਂ ਵਿਚ ਮਨ ਜੋੜਨ ਦਾ ਅਭਿਆਸ ਕਰੀਦਾ ਹੈ, ਇਹ ਇਕ ਛਿੰਨ ਮੇਂ ਮੁਕਤ ਹੋਣ ਦੇ ਪ੍ਰਮਾਣ ਉਸ ਮੇਂ ਲਾਗੂ ਨਹੀਂ ਹੁੰਦੇ। ਇਹ ਨਿਰਣਾ ਦਾਸ ਪਿੱਛੇ ਕਰ ਚੁੱਕਾ ਹੈ, ਕਿਉਂਕਿ ਸਰਗੁਣ ਦੀ ਉਪਾਸ਼ਨਾ ਭੇਦ ਭਾਵ ਸੇ ਕਰੀਦੀ ਹੈ ਕਿ ਸਤਿਗੁਰੂ ਮੇਰਾ ਉਪਾਸ਼ਯ ਹੈ ਅਤੇ ਮੈਂ ਉਸਦਾ ਉਪਾਸ਼ਕ ਹਾਂ। ਇਸ ਭੇਦ ਨਾਲ ਉਪਾਸਨਾ ਦ੍ਵੈਤ ਭਾਵ ਸੇ ਕਰੀਦੀ ਹੈ ਅਤੇ ਇਹ ਵੀ ਕਰਮ ਕਾਂਡ ਹੀ ਹੈ, ਅਤੇ ਮਨ ਦੀ ਇਕਾਗਰਤਾ ਦਾ ਸਾਧਨ ਹੈ। ਇਹ ਗੁਰਮਤ ਦੀ ਬੀ.ਏ. ਦੀ ਡਿਗਰੀ ਹੈ। ਪਰ ਜਦ ਤਕ (ਦ੍ਵੈਤ) ਭੇਦ ਭਾਵ ਹੈ, ਤਦ ਤਕ ਗੁਰਬਾਣੀ ਜਾਂ ਕੋਈ ਵੀ ਪ੍ਰਮਾਣਿਕ ਗ੍ਰੰਥਾਕਾਰ ਮੁਕਤ ਹੋਣੀ ਸਵੀਕਾਰ ਨਹੀਂ ਕਰਦਾ, ਸਗੋਂ ਵਿਚਾਰ ਸਾਗਰ ਮੇਂ ਲਿਖਿਆ ਹੈ :

ਜੋ ਦੁਤੀਏ ਕੋ ਮਤ ਮੇ ਧਾਰੇ
ਭੈ ਤਾਕੂ ਯਹਿ ਵੇਦ ਪੁਕਾਰੇ ॥

ਅਤੇ ਗੁਰੂ ਜੀ ਗਉੜੀ ਰਾਗ ਦੇ ਪੰਨਾ ੨੩੫ ਅਤੇ ੨੩੭ ਪਰ ਵੀ ਪੂਰੀ ਵਿਰੋਧਤਾ ਕਰਦੇ ਹਨ, ਯਥਾ :

ਜਬ ਇਸ ਤੇ ਸਭ ਬਿਨਸੇ ਭਰਮਾ ॥ ਭੇਦ ਨਹੀ ਹੈ ਪਾਰ ਬ੍ਰਹਮਾ ॥

(ਸ੍ਰੀ ਆਦਿ ਗ੍ਰੰਥ, ਪੰਨਾ ੨੩੫)

ਤਥਾ—ਜਬ ਇਨਿ ਕਿਛੁ ਕਰਿ ਮਾਨੇ ਭੇਦਾ ॥ ਤਬ ਤੇ ਦੂਖ ਡੰਡ ਅਰੁ ਖੇਦਾ ॥

(ਪੰਨਾ ੨੩੫)

ਗੁਰੂ ਜੀ ਫਰਮਾ ਰਹੇ ਹਨ ਕਿ ਜਦੋਂ ਗੁਰੂ ਕਿਰਪਾ ਸੇ ਇਸ ਜੀਵ ਕੋ ਆਪਣੇ ਵਾਸਤਵ ਸਰੂਪ ਆਤਮਾ ਦਾ ਅੰਦਰੋਂ ਸਾਖਿਆਤਕਾਰ ਹੁੰਦਾ ਹੈ ਤਾਂ ਇਹੋ ਜੀਵ ਆਪ ਕੋ ਪਾਰਬ੍ਰਹਮ ਦੇਖਦਾ ਹੈ, ਤੇ ਸਾਰੇ ਭਰਮ ਬਿਨਸ ਜਾਂਦੇ ਹਨ ਅਤੇ ਜਿਤਨਾ ਸਮਾਂ ਇਸ ਨੇ (ਕਿਛ) ਤੁੜ ਮਾਤਰ ਵੀ ਭੇਦ ਮੰਨਿਆ ਹੈ, ਓਨਾਂ ਚਿਰ ਦੁੱਖ ਤੇ ਜਮਾਂ ਦੇ ਡੰਡੇ ਦਾ ਡਰ ਤੇ ਖੇਦਬਨ ਰਹੇਗਾ। ਪੰਨਾ ੨੩੭ ਪਰ ਗੁਰ ਫਰਮਾਨ ਹੈ :

ਗਉੜੀ ਮਹਲਾ ੫

ਜੋ ਇਸੁ ਮਾਰੇ ਸੋਈ ਸੂਰਾ ॥
ਜੋ ਇਸੁ ਮਾਰੇ ਸੋਈ ਪੂਰਾ ॥
ਜੋ ਇਸੁ ਮਾਰੇ ਤਿਸਹਿ ਵਡਿਆਈ ॥
ਜੋ ਇਸੁ ਮਾਰੇ ਤਿਸਕਾ ਦੁਖੁ ਜਾਈ ॥੧॥
ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥
ਇਸਹਿ ਮਾਰਿ ਰਾਜ ਜੋਗੁ ਕਮਾਵੈ ॥ਰਹਾਉ॥
ਜੋ ਇਸੁ ਮਾਰੇ ਤਿਸ ਕਉ ਭਉ ਨਾਹਿ ॥
ਜੋ ਇਸੁ ਮਾਰੇ ਸੁ ਨਾਮਿ ਸਮਾਹਿ ॥
ਜੋ ਇਸੁ ਮਾਰੇ ਤਿਸਕੀ ਤ੍ਰਿਸਨਾ ਬੁਝੈ ॥
ਜੋ ਇਸੁ ਮਾਰੇ ਸੁ ਦਰਗਹ ਸਿਝੈ ॥੨॥
ਜੋ ਇਸੁ ਮਾਰੇ ਸੋ ਧਨਵੰਤਾ ॥
ਜੋ ਇਸੁ ਮਾਰੇ ਸੋ ਪਤਿਵੰਤਾ ॥
ਜੋ ਇਸੁ ਮਾਰੇ ਸੋਈ ਜਤੀ ॥
ਜੋ ਇਸੁ ਮਾਰੇ ਤਿਸੁ ਹੋਵੈ ਗਤੀ ॥੩॥
ਜੋ ਇਸੁ ਮਾਰੇ ਤਿਸਕਾ ਆਇਆ ਗਨੀ ॥
ਜੋ ਇਸੁ ਮਾਰੇ ਸੁ ਨਿਹਚਲੁ ਧਨੀ ॥
ਜੋ ਇਸੁ ਮਾਰੇ ਸੋ ਵਡਭਾਗਾ ॥
ਜੋ ਇਸੁ ਮਾਰੇ ਸੁ ਅਨਦਿਨੁ ਜਾਗਾ ॥੪॥
ਜੋ ਇਸੁ ਮਾਰੇ ਸੁ ਜੀਵਨ ਮੁਕਤਾ ॥
ਜੋ ਇਸੁ ਮਾਰੇ ਤਿਸਕੀ ਨਿਰਮਲ ਜੁਗਤਾ ॥
ਜੋ ਇਸੁ ਮਾਰੇ ਸੋਈ ਸੁ ਗਿਆਨੀ ॥
ਜੋ ਇਸੁ ਮਾਰੇ ਸੁ ਸਹਜ ਧਿਆਨੀ ॥੫॥
ਇਸੁ ਮਾਰੀ ਬਿਨੁ ਥਾਇ ਨ ਪਰੈ ॥
ਕੋਟਿ ਕਰਮ ਜਾਪ ਤਪ ਕਰੈ ॥
ਇਸੁ ਮਾਰੀ ਬਿਨੁ ਜਨਮੁ ਨ ਮਿਟੈ ॥

ਇਸੁ ਮਾਰੀ ਬਿਨੁ ਜਮ ਤੇ ਨਹੀ ਛੂਟੈ ॥੬॥
ਇਸੁ ਮਾਰੀ ਬਿਨੁ ਗਿਆਨੁ ਨ ਹੋਈ ॥
ਇਸੁ ਮਾਰੀ ਬਿਨੁ ਜੂਠਿ ਨ ਧੋਈ ॥
ਇਸੁ ਮਾਰੀ ਬਿਨੁ ਸਭ ਕਿਛੁ ਮੈਲਾ ॥
ਇਸੁ ਮਾਰੀ ਬਿਨੁ ਸਭ ਕਿਛੁ ਜਉਲਾ ॥੭॥
ਜਾਕਉ ਭਏ ਕ੍ਰਿਪਾਲ ਕ੍ਰਿਪਾ ਨਿਧਿ ॥
ਤਿਸੁ ਭਈ ਖਲਾਸੀ ਹੋਈ ਸਗਲ ਸਿਧਿ ॥
ਗੁਰਿ ਦੁਬਿਧਾ ਜਾਕੀ ਹੈ ਮਾਰੀ ॥
ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥੮॥

**ਅਰਥ** : ਇਸ ਸ਼ਬਦ ਵਿਚ ਗੁਰੂ ਜੀ ਸਿੱਧ ਕਰ ਰਹੇ ਹਨ, ਜੋ ਭੇਦਵਾਦੀ ਮਤ, ਜੀਵ ਬ੍ਰਹਮ ਨੂੰ ਵੱਖ ਵੱਖ ਜਣੌਂਦੇ ਹਨ, ਉਹ ਅਸਲੀਅਤ ਤੋਂ ਭੁਲੇ ਹੋਏ ਲੋਕ ਹਨ, ਉਨ੍ਹਾਂ ਨੇ ਵੇਦ ਦੇ ਅਸਲ ਭਾਵ ਨੂੰ ਨਹੀਂ ਜਾਣਿਆ ਕਿ ਵੇਦ ਦਾ ਸਿਧਾਂਤ ਅਦ੍ਵੈਤਵਾਦ ਹੈ, ਵੇਦ ਦਾ ਕਥਨ ਹੈ :

ਏਕ ਮੇਵਾ ਦਵਤਯੰ ਬ੍ਰਹਮ ਨਿਹਨਾ ਨਾਸਤੀ ਕਿੰਚਨ ॥

ਅੜਿਲ ਛੰਦ —ਏਕ ਮੇਵ ਅਦ੍ਵੈਤ ਬ੍ਰਹਮ ਯਹ ਬੇਦ ਹੈ ॥
ਅਵਰ ਵਸਤੁ ਕਛ ਨਾਹਿ ਨਾ ਭੇਦ ਅਭੇਦ ਹੈ ॥
ਯਹੈ ਵਾਦ ਅਦ੍ਵੈਤ ਸਿਧ ਕਰ ਹੀ ਗਹੋ ॥
ਹੋ ਜਾਨ ਆਪ ਕੋ ਆਪ ਮਕਤਿ ਪਦ ਕੋ ਲਹੋ ॥

**ਅਰਥ** : ਏਕੰ ਏਵ ਨਿਸਚਯ ਕਰਕੇ ਦ੍ਵੈਤ ਰਹਿਤ ਬ੍ਰਹਮ ਹੈ, ਯਹ ਬੇਦ ਮੇਂ ਲਿਖਾ ਹੈ। ਔਰ ਕੋਈ ਵਸਤੂ ਨਹੀਂ, ਨ ਭੇਦ ਹੈ ਨ ਅਭੇਦ ਹੀ ਹੈ, ਯਹੀ ਅਦ੍ਵੈਤਵਾਦ ਹੈ, ਇਸ ਕੋ ਸਿੱਧ ਕਰਕੇ ਗ੍ਰਹਿਣ ਕਰ ਲਓ, ਆਪਣੇ ਆਪ ਕੋ ਆਪ ਹੀ ਜਾਣ ਕਰਕੇ ਮੁਕਤਿ ਕੋ ਪ੍ਰਾਪਤ ਹੋਵੋਂ।

ਗੁਰੂ ਜੀ ਕਹਿੰਦੇ ਹਨ—ਜੋ ਇਸ (ਦੁਬਿਧਾ) ਭੇਦ ਭਰਮ ਕੋ ਤਿਆਗ ਦੇਵੇ ਸੋਈ ਸੂਰਾ ਹੈ ਤੇ ਸੋਈ ਪੂਰਾ ਹੈ, ਪਰ ਐਸੇ ਜਨ ਵਿਰਲੇ ਸੰਸਾਰੇ, ਅਤੇ ਉਹ ਰਾਜੇ ਜੋਗੀ ਹਨ, ਉਹਨਾਂ ਨੇ ਪ੍ਰਾਰਭਦ ਭੋਗ ਕੇ ਯੂਨੀ ਵਿਚ ਨਹੀਂ ਜਾਣਾ, (ਨਾਮ ਸਮਾਹਿ) ਆਤਮਾ ਮੇਂ ਲੀਨ ਹੋ ਜਾਣਾ ਹੈ, ਭਾਵ ਮੁਕਤ ਹੋ ਜਾਣਾ ਹੈ।

ਏਥੇ ਗੁਰੂ ਜੀ ਨਿਰਣਾ ਕਰ ਗਏ ਹਨ ਕਿ ਜਿਨ੍ਹਾਂ ਦਾ ਭੇਦ ਭਰਮ ਨਹੀਂ ਮਿਟਿਆ, ਆਪ ਕੋ ਹੋਰ ਤੇ ਈਸ਼ੁਰ ਕੋ ਹੋਰ ਸਮਝਦੇ ਹਨ, ਉਹਨਾਂ ਦੀ ਭਗਤੀ ਨਿਸਫਲ ਹੈ, ਕਿਉਂਕਿ ਉਹਨਾਂ ਨੇ ਆਪਣੇ ਵਾਸਤਵ ਸਰੂਪ ਨੂੰ ਨਹੀਂ ਜਾਣਿਆ, ਚਾਹੇ ਉਹਨਾਂ ਨੇ ਕ੍ਰੋੜਾਂ ਹੀ ਸ਼ੁਭ ਕਰਮ ਅਤੇ ਜਾਪ ਵੀ ਜਪਿਆ ਹੈ, ਪਰ ਉਹਨਾਂ ਦਾ ਜਨਮ ਮਰਨ ਨਹੀ ਮਿਟੇਗਾ, ਅਤੇ ਉਹਨਾਂ ਨੂੰ ਜਮ ਲੈਣ ਲਈ ਆਉਣਗੇ, ਪ੍ਰੰਤੂ ਉਹਨਾਂ ਸ਼ੁੱਭ ਕਰਮੀਆਂ ਨੂੰ ਮਨੁੱਖਾ ਜਨਮ

ਜ਼ਰੂਰ ਮਿਲੇਗਾ, ਇਸ ਜਨਮ ਦੀ ਕੀਤੀ ਭਗਤੀ ਦੇ ਫਲਸਰੂਪ, ਉਹਨਾਂ ਦਾ ਮਨੁੱਖਾ ਜਨਮ ਕਿਸੇ ਸਤਸੰਗੀ ਘਰ ਵਿਚ ਹੋਵੇਗਾ, ਤੇ ਉਹ ਪਿਛਲੇ ਸੰਸਕਾਰਾਂ ਅਨੁਸਾਰ ਫਿਰ ਭਗਤੀ ਵਿਚ ਹੀ ਲੱਗਣਗੇ, ਅਤੇ ਇਕ ਦੋ ਜਨਮ ਪਾ ਕੇ ਮੁਕਤ ਹੋ ਜਾਣਗੇ, ਏਹ ਸਾਰੇ ਉਤਮ ਸ਼ਾਸਤਰਾਂ ਦਾ ਕਥਨ ਹੈ, ਗੁਰੂ ਜੀ ਵੀ ਫੁਰਮਾਂਦੇ ਹਨ—

ਸੋ ਕਿਉ ਵਿਸਰੈ ਜਿ ਘਾਲ ਨ ਭਾਨੇ ॥
ਸੋ ਕਿਉ ਵਿਸਰੈ ਜਿ ਕੀਆ ਜਾਨੈ ॥

ਇਸ ਸ਼ਬਦ ਦਾ ਸੰਛੇਪ ਸੇ ਅਰਥ ਏਹ ਹੈ ਕਿ ਜਿਸਦਾ ਗੁਰੂ ਜੀ ਨੇ (ਦੁਬਿਧਾ) ਦ੍ਵੈਤ ਭਰਮ ਗਿਆਨ ਕਰਾ ਕੇ ਮਿਟਾ ਦਿੱਤਾ ਹੈ, ਉਹਨਾਂ ਨੇ ਬ੍ਰਹਮ ਕੋ ਆਪਣਾ ਆਤਮਾ ਜਾਣ ਲਿਆ ਹੈ, ਤੇ ਉਹ ਜੀਵਨ ਮੁਕਤ ਹੋ ਗਏ ਹਨ।

ਇਸ ਤੋਂ ਏਹ ਵੀ ਸਪੱਸ਼ਟ ਹੋ ਗਿਆ ਕਿ ਜੋ ਸੱਜਣ ਕਹਿੰਦੇ ਹਨ, ਕਿ ਗਿਆਨ ਦੀ ਲੋੜ ਨਹੀਂ, ਨਾਮ ਜਪ ਕੇ ਹੀ ਮੁਕਤ ਹੋ ਜਾਵਾਂਗੇ, ਉਹ ਸੱਜਣ ਗੁਰੂ ਆਸ਼ੇ ਤੋਂ ਅਗਿਆਤ ਹਨ। ਜੋ ਇਸ਼ਾਰਾ ਹੈ, ਇਸ ਮਾਰੀ ਬਿਨੁ ਜਨਮ ਨ ਮਿਟੈ, ਇਸ ਮਾਰੀ ਬਿਨੁ ਜਮ ਤੇ ਨਹੀ ਛੁਟੈ ॥ ਇਸ ਇਸ਼ਾਰੇ ਕੋ ਸਮਝ ਲੈਣ ਫਿਰ ਗਿਆਨ ਦੀ ਲੋੜ ਸਿਧ ਹੋ ਜਾਊ।

ਪਾਠਕ ਜਨੋਂ ! ਹੁਣ ਫੇਰ (ਦਾਰਸ਼ਟਾਂਤ) ਇਸ ਪੁਸਤਕ ਦੇ ਆਸ਼ੇ ਨੂੰ ਲੈ ਲਈਏ, ਹੁਣ ਗੁਰੂ ਜੀ ਮਧਮ ਅਧਿਕਾਰੀ ਕੋ ਮਹਾਂਵਾਕ ਦਾ ਅਰਥ, ਭਾਗ ਤਿਆਗ ਲਕਸ਼ਨਾ ਸੇ ਕਰਕੇ ਗਿਆਨ ਕਰਾਉਂਦੇ ਹਨ, ਭਾਵੇਂ ਭਾਗ ਤਿਆਗ ਲਕਸ਼ਨਾ ਪਿੱਛੇ ਵੀ ਕਰ ਆਏ ਹਾਂ, ਪਰ ਸੰਖੇਪ ਮਾਤਰ ਫਿਰ ਕਰਦੇ ਹਾਂ, ਕਿਉਂਕਿ ਮਹਾਂਵਾਕ ਦਾ ਭਾਗ ਤਿਆਗ ਲਖਸ਼ਨਾਂ ਸੇ ਅਰਥ ਕੀਤੇ ਬਿਨਾਂ ਮੱਧਮ ਤੇ ਕਨਿਸ਼ਟ ਅਧਿਕਾਰੀ ਕੋ ਗਿਆਨ ਨਹੀਂ ਹੁੰਦਾ। ਇਹਨਾਂ ਦੀ ਬੁਧੀ ਮੇਂ ਬਿਪ੍ਰੀਤ ਭਾਵਨਾ ਤੇ ਅਸੰਭਾਵਨਾ ਹੋਣ ਕਰਕੇ ਇਨ੍ਹਾਂ ਨੂੰ ਗੁਰੂ ਤੇ ਭਰੋਸਾ ਨਹੀਂ ਹੁੰਦਾ। ਗੁਰੂ ਜੀ ਕਹਿੰਦੇ ਹਨ :

ਹੇ ਸਿੱਖ ! ਮਹਾਂਵਾਕ ਕੇ ਵਾਚ ਅਰਥ ਸੇ ਗਿਆਨ ਨਹੀਂ ਹੁੰਦਾ, ਭਾਗ ਤਿਆਗ ਲਕਸ਼ਨਾਂ ਸੇ ਹੀ ਗਿਆਨ ਹੁੰਦਾ ਹੈ। ਜੀਵ ਈਸ਼ਵਰ ਦੋਹਾਂ ਦੇ ਵਾਚ ਅਵਿਦਿਆ ਔਰ ਮਾਇਆ ਕਾ ਤਿਆਗ ਕਰਕੇ ਦੋਹਾਂ ਦੇ ਚੇਤਨ (ਲਕਸ਼ਯ) ਕੋ ਲੈ ਲੈਣਾ, ਇਹ ਭਾਗ ਤਿਆਗ ਲਕਸ਼ਣਾਂ ਹੈ। ਦੋਹਾਂ ਦੇ ਲਕਸ਼ ਕੋ ਇਸ ਪ੍ਰਕਾਰ ਲੈਣਾ ਹੈ :

ਤਤ ਪਦ ਈਸਰ ਕੋ ਕਹਿਤ, ਤੂੰ ਪਦ ਜੀਵ ਬਖਾਨ ॥
ਅਸ ਪਦ ਬ੍ਰਹਮ ਅਲਿਪਤ ਹੈ ਵਹੈ ਦੁਹਨ ਮੇ ਜਾਨ ॥

**ਅਰਥ** : ਤਤ ਪਦ ਈਸ਼ਰ ਹੈ, ਤ੍ਵੰ ਪਦ ਜੀਵ ਹੈ। ਇਤਨੇ ਵਾਚ ਭਾਗ ਕਾ ਤਿਆਗ ਕਰਕੇ ਜੋ ਦੋਹਾਂ ਦਾ ਲਕਸ਼ (ਅਸ ਪਦ) ਬ੍ਰਹਮ ਹੈ, ਸੋ ਦੋਹਾਂ ਮੇਂ ਸਰਬ ਵਿਆਪਕ ਹੋਣ ਕਰਕੇ ਇਕੋ ਹੈ, ਇਸ ਲੀਏ ਜੀਵ ਈਸ਼੍ਵਰ ਦੀ ਅਭੇਦਤਾ ਹੈ, ਭਾਵ ਇਕੋ ਹਨ :

ਤਥਾ—ਵਹਿ ਈਸ਼੍ਵਰ ਸੂਬੱਗ ਹੈ, ਜੀਵ ਸਦਾ ਅਲਪੱਗ ॥

ਸਮ ਕਹੀਏ ਜੇ ਦੁਹਨ ਕੋ ਤੋ ਨ ਮਾਨਹੀ ਅੱਗ ॥

**ਅਰਥ** : ਕਿ ਹੇ ਸਿਖ ! ਈਸ਼੍ਵਰ (ਸ੍ਰਬੱਗ ਹੈ) ਅੰਤ੍ਰਜਾਮੀ ਹੈ ਤੇ ਜੀਵ (ਅਲਪੱਗ) ਪ੍ਰਛਿੰਨ ਤੇ ਅਗਿਆਨੀ ਹੈ, ਜੇ ਦੋਹਾਂ ਨੂੰ ਬਰਾਬਰ ਹੀ ਕਹੀਏ ਤਾਂ ਤੇਰਾ ਸੰਸਾ ਨਵਿਰਤ ਨਹੀਂ ਹੋਏਗਾ। ਤਾਂ ਤੇ ਪ੍ਰਮਾਨ ਦੇ ਕੇ ਨਿਰਨਾ ਕਰਦੇ ਹਾਂ।

ਯਥਾ— ਤਤ ਪਦ ਮਾਨੋਂ ਸਿਧ ਹੈ, ਤ੍ਵੰ ਪਦ ਬੂੰਦ ਸਮਾਨ ॥
ਅਸ ਪਦ ਪਾਨੀ ਦੁਹਨ ਮੇ ਤਾਂਹਿ ਏਕ ਕਰ ਜਾਨ ॥

**ਅਰਥ** . ਤਤ ਪਦ ਈਸ਼੍ਵਰ, ਭਾਵੇਂ ਸਮੁੰਦ੍ਰ ਸਮਾਨ ਵੱਡਾ ਹੈ, ਤ੍ਵੰ ਪਦ ਜੀਵ ਭਾਵੇਂ ਪਾਣੀ ਦੀ ਬੂੰਦ ਸਮਾਨ ਛੋਟਾ ਹੈ, ਪਰ ਅਸ ਪਦ (ਬ੍ਰਹਮ) ਐਸੇ ਹੈ, ਜੈਸੇ ਸਮੁੰਦਰ ਮੇਂ ਤੇ ਬੂੰਦ ਮੇਂ ਪਾਣੀ ਇਕੋ ਹੈ, ਤਥਾ :

ਤਤ ਪਦ ਮਾਨੋਂ ਭੂਪ ਹੈ, ਤ੍ਵੰ ਪਦ ਮਨੋਂ ਕਿਰਸਾਨ ॥
ਅਸ ਪਦ ਮਾਨੁਖ ਕੋ ਕਹੈ, ਐਸੇ ਜਾਨੋ ਜਾਨ ॥

**ਅਰਥ** : ਤਤ ਪਦ ਐਸੇ ਜਾਣੋ, ਜੈਸੇ ਰਾਜਾ ਹੈ, ਤ੍ਵੰ ਪਦ ਐਸੇ ਜਾਨੋ ਜੈਸੇ ਜ਼ਿਮੀਂਦਾਰ ਹੈ, ਅਤੇ ਅਸ ਪਦ ਬ੍ਰਹਮ ਐਸੇ ਹੈ ਜੈਸੇ ਦੋਨੋਂ ਮੇਂ ਮਨੁੱਖਤਾ, ਪ੍ਰੰਤੂ ਜੋ ਰਾਜੇ ਮੇਂ ਅਧਿਕਤਾ ਹੈ, ਸੋ ਮਾਇਆ ਕਰਕੇ ਹੈ, ਔਰ ਜ਼ਿਮੀਂਦਾਰ ਮੇਂ ਜੋ ਨਿਊਂਨਤਾ ਹੈ ਸੋ ਗਰੀਬੀ ਕਰਕੇ ਹੈ, ਮਨੁੱਖ ਦੋਨੋਂ ਇਕੋ ਜਿਹੇ ਹਨ, ਐਸੇ ਹੀ :

ਈਸ਼੍ਵਰ ਕੀ ਸ੍ਰਬੱਗਤਾ ਸੋ ਮਾਇਆ ਤੇ ਜਾਂਨ ॥
ਜੀਵਨ ਕੀ ਅਲਪੱਗਤਾ ਤਾਹਿ ਅਵਿਦਿਆ ਮਾਨ ॥

**ਅਰਥ** : ਤਾਂ ਤੇ ਈਸ਼੍ਵਰ ਕੀ ਮਾਇਆ ਤਿਆਗ ਦਿਉ, ਅਤੇ ਜੀਵ ਕੀ ਅਵਿਦਿਆ ਤਿਆਗ ਦਿਉ, ਕਿਉਂਕਿ ਈਸ਼੍ਵਰ ਮੇਂ ਜੋ (ਸ੍ਰਬੱਗਤਾ ਹੈ) ਅੰਤ੍ਰਜਾਮਤਾ ਹੈ, ਸੋ ਮਾਇਆ ਕਰਕੇ ਹੈ, ਅਰ ਜੀਵਨ ਮੇਂ ਜੋ ਅਲਪੱਗਤਾ ਹੈ, ਸੋ ਅਵਿਦਿਆ ਕਰਕੇ ਹੈ, ਚੇਤਨਤਾ ਦੋਹਾਂ ਮੇਂ ਇਕੋ ਹੈ, ਤਾਂ ਤੇ ਦੋਨੋਂ ਇਕ ਹਨ, ਇਕੋ ਈਸ਼੍ਵਰ ਮੇਂ ਮਾਇਆ ਉਪਾਧੀ ਕਰਕੇ ਈਸ਼੍ਵਰਤਾ ਹੈ, ਅਤੇ ਅਵਿਦਿਆ ਉਪਾਧੀ ਕਰਕੇ ਜੀਵਪਨਾ ਹੈ, ਤਾਂ ਤੇ :

ਤਜੋ ਈਸ਼ ਦੀ ਈਸ਼ਤਾ, ਔਰ ਜੀਵ ਅਵਿਵੇਕ ॥
ਤੀਨੋ ਪਦ ਕੇ ਅਰਥ ਇਹ ਤਤ ਤ੍ਵੰ ਅਸ ਪਦ ਏਕ ॥

**ਅਰਥ** : ਈਸ਼੍ਵਰ ਕੀ ਮਾਇਆ ਤਿਆਗ ਕੇ, ਅਤੇ ਜੀਵ ਦੀ ਅਵਿਦਿਆ ਤਿਆਗ ਕੇ ਅਸ ਪਦ ਦੋਨੋਂ ਮੇਂ ਇਕੋ ਹੋਣ ਕਰਕੇ, ਤੀਨੋਂ ਪਦੋਂ ਕਾ ਅਰਥ ਏਹ ਹੋਇਆ, ਤਤ, ਤ੍ਵੰ, ਅਸ ਪਦ, ਏਕ, ।

ਗੁਰ ਪ੍ਰਮਾਣ—ਗੁਰਮੁਖਿ ਪ੍ਰਗਾਸੁ ਭਇਆ ਸਾਂਤਿ ਆਈ, ਦੁਰਮਤਿ ਬੁਧਿ ਨਿਵਾਰੀ ॥
ਆਤਮ ਬ੍ਰਹਮ ਚੀਨਿ ਸੁਖ ਪਾਇਆ, ਸਤ ਸੰਗਤਿ ਪੁਰਖ ਤੁਮਾਰੀ ॥

**ਅਰਥ** : ਜਿਸ ਮਮੁਖਸ਼ੂ ਨੇ ਗੁਰਮੁਖਾਂ ਸਾਧਾਂ ਦੀ ਸੰਗਤ ਕਰਕੇ ਆਤਮ ਕੋ ਬ੍ਰਹਮ ਜਾਣ

ਲਿਆ ਹੈ, ਉਸਕੋ ਸਦਾ ਹੀ ਸੁੱਖ ਸ਼ਾਂਤੀ ਦੀ ਪ੍ਰਾਪਤੀ ਹੋ ਗਈ। ਐਸੇ ਗੁਰੂ ਜੀ ਪਾਸੋਂ ਮਹਾਂ ਵਾਕਾਂ ਦਾ ਭਾਗ ਤਿਆਗ ਲਖਸ਼ਨਾਂ ਦੁਵਾਰਾ ਅਰਥ ਸੁਣ ਕੇ ਮਧਮ ਜਗਿਆਸੂ ਕੋ ਅਪ੍ਰੋਕਸ਼ ਗਿਆਨ ਹੋ ਗਿਆ, ਅਤੇ ਸੰਸੇ ਭਰਮ ਦੀ ਨਵਿਰਤੀ ਹੋ ਕੇ ਸਦਾ ਦੇ ਸੁੱਖ ਸ਼ਾਂਤੀ ਦੀ ਪ੍ਰਾਪਤੀ ਹੋ ਗਈ।

ਪ੍ਰੰਤੂ ਤੀਸਰੇ ਕਨਿਸ਼ਟ ਅਧਿਕਾਰੀ ਕੋ ਇਸ ਸੇ ਭੀ ਗਿਆਨ ਨਾ ਹੋਇਆ।

**ਉਸਦਾ ਸਵਾਲ ਹੈ :**

ਜੌਂ, ਨਾਂ ਪੇਖੋਂ ਆਪਣੀ ਨੈਣੀ, ਤੌਂ ਨ ਪਤੀਜੋ ਗੁਰ ਕੀ ਕੈਹਣੀ ॥

ਜਿਸਕੇ ਮਨ ਵਿਚ ਅਨੇਕਾਂ ਸ਼ੰਕੇ ਹੋਣ ਉਸਦੀ ਬੁਧ ਭਾਵੇਂ ਤੇਜ਼ ਵੀ ਹੋਵੇ ਤਾਂ ਵੀ ਓਕਨਿਸ਼ਟ ਅਧਿਕਾਰੀ ਹੈ। ਉਸਦੀ ਬੁੱਧੀ ਵਿਚ ਵਿਪ੍ਰੀਤ ਭਾਵਨਾ ਅਤੇ ਅਸੰਭਾਵਨਾ ਹੋਣ ਕਰਕੇ ਉਸਨੂੰ ਗੁਰੂ ਤੇ ਭਰੋਸਾ ਨਹੀਂ ਹੁੰਦਾ। ਵਿਪ੍ਰੀਤ ਭਾਵਨਾਂ ਦਾ ਅਰਥ ਹੈ, ਉਲਟੀ ਭਾਵਨਾ, ਅਤੇ ਅਸੰਭਾਵਨਾ ਦਾ ਅਰਥ ਹੈ ਜੋ ਗੁਰੂ ਜੀ ਕਹਿੰਦੇ ਹਨ—ਇਹ ਸੰਭਵ ਨਹੀਂ, (ਅਸੰਭਵ ਹੈ) ਐਸੇ ਕਿਵੇਂ ਹੋ ਸਕਦਾ ਹੈ ? ਉਹ ਆਪਣੀ ਚਤੁਰਾਈ ਸੇ ਮਨਮਤ ਸੇ ਆਪਣੀ ਗੱਲ ਨੂੰ ਸਿੱਧ ਰੱਖਦਾ ਹੈ। ਅਤੇ ਕਬੀਰ ਜੀ ਲਿਖਦੇ ਹਨ—

ਚਤੁਰਾਈ ਨ ਚਤੁਰਭੁਜੁ ਪਾਈਐ ॥ (ਪੰਨਾ ੩੨੪)

**ਅਰਥ** : ਚਤੁਰਾਈ ਸੇ ਚਤੁਰਭੁਜ ਬਿਸ਼ਨ ਭਗਵਾਨ ਕੋ ਨਹੀਂ ਪਾਇਆ ਜਾਂਦਾ। ਜੈਹਤੀ ਲਖਸ਼ਨਾਂ ਦੁਆਰਾ ਵਿਸ਼ਨੂੰ ਤੋਂ ਸ਼ੁੱਧ ਬ੍ਰਹਮਾਤਮਾਂ ਵੱਲ ਇਸ਼ਾਰਾ ਹੈ, ਕਿ ਉਸਕੋ ਨਹੀਂ ਪਾਇਆ ਜਾ ਸਕਦਾ; ਉਹ ਆਪਣੀ ਕ੍ਰਿਪਾ ਸੇ ਗੁਰੂ ਦਵਾਰਾ ਆਪ ਕੋ ਆਪ ਹੀ ਜਣਾਂਦਾ ਹੈ, ਉਹ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ।

ਹੁਣ ਮਧਮ ਜਗਿਆਸੂ ਕੋ ਨਿਰੁੱਤਰ ਦੇਖ ਕੇ ਤੀਜੇ ਦਰਜੇ ਦਾ ਕਨਿਸ਼ਟ ਅਧਿਕਾਰੀ ਸਵਾਲ ਕਰਦਾ ਹੈ —

ਕੋਊਕ ਸਿਖ ਕਨਿਸ਼ਟ ਜੋ ਗੁਰ ਕੀ ਸਰਨੀ ਆਇ।
ਅਰਜ ਕਰਤ ਹਥ ਜੋਰ ਕੈ ਪਾਦ ਪਦਮ ਸਿਰ ਨੁਆਇ।
ਭੋ ਭਗਵਾਨ ਮੈ ਕੌਨ, ਇਹੁ ਸੰਸਰਤ ਕਾਤੇ ਹੋਇ।
ਹੇਤੂ ਮੁਕਤ ਕੋ ਗਿਆਨ ਵਾ ਕਰਮ ਉਪਾਸ਼ਨ ਦੋਇ।

ਸਿੱਖ ਸਵਾਲ ਕਰਦਾ ਹੈ ਕਿ ਹੇ ਮੇਰੇ ਸਤਿਗੁਰੂ ! ਮੈਂ ਕੌਣ ਹਾਂ ਅਤੇ ਇਸ ਸੰਸਾਰ ਦੀ ਉਤਪਤੀ ਕੌਣ ਕਰਦਾ ਹੈ। ਇਸ ਕੀ ਨਵਿਰਤੀ ਗਿਆਨ ਸੇ ਹੁੰਦੀ ਹੈ ਕਿ ਕਰਮ ਉਪਾਸਨਾ ਸੇ ਜਾਂ ਦੋਹਾਂ ਸੇ ਨਿਵਿਰਤੀ ਹੁੰਦੀ ਹੈ ?

**ਉਤਰ :** (ਜਵਾਬ ਪਹਿਲੇ ਸਵਾਲ ਦਾ) ਗੁਰੂ ਜੀ—

ਸਤਿ ਚਿਤ ਆਨੰਦ ਏਕ ਤੂ ਬ੍ਰਹਮ ਅਜਨ ਅਸੰਗ ॥
ਵਿਭੂ ਚੇਤਨ ਮਾਯਾ ਕਰੈ ਜਗ ਕੋ ਉਤਪਤ ਭੰਗ ॥

ਕਿ ਹੇ ਸਿੱਖ, ਤੂੰ ਸਤ ਚਿਤ ਅਨੰਦ ਸ਼ੁੱਧ ਬ੍ਰਹਮ ਅਜਨਮਾ ਹੈ, ਕਦੇ ਜੰਮਿਆਂ ਮਰਿਆ ਨਹੀਂ, (ਅਸੰਗ) ਮਾਇਆ ਸੇ ਨਿਰਲੇਪ ਹੈ ਅਤੇ ਜੋ ਮਾਇਆ ਮੇਂ ਵਿਆਪਕ ਚੇਤਨ ਈਸ਼ਵਰ ਹੈ, ਸੋ ਬ੍ਰਹਮਾ ਰੂਪ ਹੋ ਕੇ ਜਗ ਦੀ ਉਤਪਤੀ ਕਰਦਾ ਹੈ, ਵਿਸ਼ਨੂੰ ਰੂਪ ਹੋ ਕੇ ਪਾਲਣਾ ਕਰਦਾ ਹੈ ਅਤੇ ਸ਼ਿਵ ਰੂਪ ਹੋ ਕੇ ਜਗਤ ਕੋ ਵਿਨਾਸ਼ ਕਰਦਾ ਹੈ ।

ਬਾਕੀ ਜੋ ਤੈਂ ਸਵਾਲ ਕੀਤਾ ਹੈ ਕਿ ਮੁਕਤੀ ਕਾ ਹੇਤੂ ਕੀ ਹੈ । ਸੋ ਸੁਣ—ਮੁਕਤੀ ਕਾ ਹੇਤੂ ਇਕੋ ਗਿਆਨ ਹੀ ਹੈ । ਨਾ ਕਰਮ ਹੈ, ਨਾ ਉਪਾਸਨਾ ਹੈ, ਕਿਉਂਕਿ ਜੇਕਰ ਆਤਮਾ ਵਿਚ ਬੰਧਨ ਹੋਵੇ, ਤਿਸ ਦੀ ਨਵਿਰਤੀ ਰੂਪ ਮੋਕਸ਼ ਗਿਆਨ ਨਾਲ ਹੋਵੇ ਨਹੀਂ, ਕਿੰਤੂ ਕਰਮਾਂ ਜਾਂ ਉਪਾਸ਼ਨਾ ਨਾਲ ਦੂਰ ਹੋਵੇ ਹੈ । ਪ੍ਰੰਤੂ ਉਹ ਬੰਧਨ ਆਤਮਾ ਵਿਚ ਤਾਂ ਹੈ ਨਹੀਂ, ਉਹ ਤਾਂ ਰੱਸੀ ਸੱਪ ਵਾਂਗਰ ਭਰਮ ਸੇ ਭਾਸਤੇ ਹੈਂ, ਉਸ ਭਰਮ ਦੀ ਨਵਿਰਤੀ ਅਧਿਸ਼ਟਾਨ ਦੇ ਗਿਆਨ ਨਾਲ ਹੀ ਹੁੰਦੀ ਹੈ । ਜਿਵੇਂ ਰੱਸੀ ਦਾ ਸੱਪ ਕਿਸੇ ਕਰਮ ਨਾਲ ਦੂਰ ਨਹੀਂ ਹੁੰਦਾ, ਸਿਰਫ ਰੱਸੀ ਦੇ ਗਿਆਨ ਨਾਲ ਹੀ ਦੂਰ ਹੁੰਦਾ ਹੈ, ਤਿਵੇਂ ਆਤਮਾ ਦੇ ਅਗਿਆਨ ਸਮੇਂ ਬੰਧਨ ਪ੍ਰਤੀਤ ਹੁੰਦਾ ਹੈ, ਤਾਂ ਬੰਧਨ ਦੀ ਪ੍ਰਤੀਤ ਤੇ ਅਗਿਆਨ, ਆਤਮਾ ਦੇ ਗਿਆਨ ਨਾਲ ਹੀ ਦੂਰ ਹੁੰਦਾ ਹੈ । ਕਿਉਂਕਿ ਆਤਮ ਗਿਆਨੀ ਕੋ ਅਗਿਆਨਤਾ ਦਾ ਕੀਤਾ ਹੋਇਆ ਬੰਧਨ ਨਹੀਂ ਤੇ ਉਸਨੂੰ ਸਭ ਕੁਝ ਬ੍ਰਹਮ ਹੀ ਦਿਸਦਾ ਹੈ ਅਤੇ ਅਗਿਆਨੀ ਕੋ ਆਪਣੇ ਵਾਸਤਵ ਸਰੂਪ ਆਤਮਾ ਤੋਂ ਭੁਲੇਖਾ ਹੈ ਤੇ ਉਸ ਨੂੰ ਆਤਮਾ ਦੇ ਭੁਲੇਖੇ ਵਿਚ ਅਗਿਆਨ ਦਾ ਕੀਤਾ ਬੰਧਨ ਰੂਪ ਜਗਤ ਸਚ ਦਿਸਦਾ ਹੈ ਤੇ ਤਿੰਨ ਸਰੀਰ ਪੰਜ ਕੋਸ ਕੋ ਜੋ ਅਨਾਤਮ ਹੈ, ਉਸ ਕੋ ਆਂਪਣਾ ਆਪ ਸਮਝੀ ਬੈਠਾ ਹੈ । ਇਕੋ ਬ੍ਰਹਮ ਆਤਮਾ ਹੀ ਦੋ ਹੋ ਕੇ ਭਾਸ ਰਿਹਾ ਹੈ । ਗਿਆਨੀ ਕੋ ਉਹੋ ਬ੍ਰਹਮ ਦਿਸਦਾ ਹੈ ਅਤੇ ਅਗਿਆਨੀ ਆਪਣੇ ਵਾਸਤਵ ਸਰੂਪ ਤੋਂ ਅਗਿਆਤ ਹੈ । ਉਸ ਕੋ ਉਹੋ ਬ੍ਰਹਮ, ਆਪਣੇ ਸਮੇਤ ਜਗਤ ਪ੍ਰਤੀਤ ਹੋ ਰਿਹਾ ਹੈ । ਫੁਰਮਾਨ ਹੈ—

ਜਨੁ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥

(ਪੰਨਾ ੬੮੪)

ਗੁਰੂ ਜੀ ਕਹਿੰਦੇ ਹਨ—ਜਦ ਤਕ ਆਪਣੇ ਵਾਸਤਵ ਸਰੂਪ ਆਤਮ ਚੇਤਨ ਕੋ ਪਛਾਣਦਾ ਨਹੀਂ, ਇਸ ਕੋ ਭਰਮ ਸੇ ਅਨੇਕਤਾ ਰੂਪ ਜਗਤ ਭਾਸਦਾ ਹੈ, ਇਹ ਭਰਮ ਮਿਟ ਨਹੀਂ ਸਕਦਾ ਹੈ । ਕਰਮ ਉਪਾਸ਼ਨਾ ਤਾਂ ਦ੍ਵੈਤ ਭਰਮ ਸੇ ਹੁੰਦਾ ਹੈ ਕਿ ਉਹ ਮੇਰਾ ਉਪਾਸ਼ਯ ਹੈ ਤੇ ਮੈਂ ਉਸਦਾ ਉਪਾਸ਼ਕ ਹਾਂ, ਇਸ ਦ੍ਵੈਤ ਭਾਵ ਸੇ ਮੁਕਤ ਹੋਣ ਵਿਚ ਸਗੋਂ ਹੋਰ ਰੁਕਾਵਟ ਖੜੀ ਹੁੰਦੀ ਹੈ, ਇਹੋ ਨਿਹਣਾ ਦ੍ਵੈਤ ਦੂਰ ਕਰਨ ਦਾ ਜੋ ਮੈਂ ਪਿਛੇ ਪ੍ਰਮਾਣ ਦੇ ਆਇਆ ਹਾਂ, 'ਜੋ ਇਸ ਮਾਰੇ ਸੋਈ ਸੂਰਾ...ਗੁਰ ਦੁਬਿਧਾ ਜਾਕੀ ਹੈ ਮਾਰੀ, ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥' ਇਸ ਪ੍ਰਮਾਣ ਦੁਵਾਰਾ ਨਿਰਣਾ ਕਰ ਆਇਆ ਹਾਂ ਕਿ ਮੁਕਤੀ ਗਿਆਨ ਸੇ ਹੀ ਹੁੰਦੀ ਹੈ, ਯਥਾ—

ਦੇਹ ਕਹਿਤ ਹੈ ਆਪ ਕੋ ਤਬ ਲਗ ਕਹੀਐ ਅੱਗ ॥
ਬ੍ਰਹਮ ਲਖੈ ਗਿਆਨੀ ਵਹੈ ਆਤਮ ਅੱਗ ਨ ਤੱਗ ॥

ਤੂੰ ਛੁਟਿਓ ਸੰਸਾਰ ਤੇ ਨਿਹ ਸੰਦੇਹ ਰਹੁ ਚਿਤ ॥
ਲਖੋ ਆਪ ਕੌ ਆਤਮਾ ਯਹੀ ਮੁਕਤ ਹੈ ਮਿਤ ॥

ਤਾਂ ਤੇ ਹੇ ਜਗਿਆਸੂ ! ਜਦ ਤਕ ਤੂੰ ਤਿੰਨ ਸਰੀਰ ਪੰਜ ਕੋਸ ਕੋ ਆਪਣਾ ਆਪ ਸਮਝਦਾ ਹੈਂ, ਤਦ ਤਕ ਜੀਵ ਅਗਿਆਨੀ ਹੈਂ । ਜਦੋਂ ਆਪਣੇ ਵਾਸਤਵ ਸਰੂਪ ਆਤਮਾ ਕੋ ਜਾਣ ਲੈਂਦਾ ਹੈ ਤਾਂ ਜੀਵ ਗਿਆਨੀ ਹੈ । ਆਤਮਾ—ਨਾ ਗਿਆਨੀ ਨ ਅਗਿਆਨੀ ਹੈ, ਤੇ ਤੂੰ ਆਤਮਾ ਹੈਂ ਤੇ ਸਦਾ ਮੁਕਤ ਹੈਂ । ਗੁਰ ਫੁਰਮਾਨ ਹੈ—

ਅਚਰਜ ਕਥਾ ਮਹਾ ਅਨੂਪ, ਪ੍ਰਮਾਤਮਾ ਪਾਰਬ੍ਰਹਮ ਕਾ ਰੂਪ ॥
ਨਾ ਇਹੁ ਬੂਢਾ ਨਾ ਇਹੁ ਬਾਲਾ, ਨਾ ਇਸੁ ਦੂਖੁ ਨਹੀਂ ਜਮ ਜਾਲਾ ॥
ਨਾ ਇਹੁ ਬਿਨਸੈ ਨਾ ਇਹੁ ਜਾਇ, ਆਦਿ ਜੁਗਾਦੀ ਰਹਿਆ ਸਮਾਇ ॥
ਨਾ ਇਸੁ ਉਸਨੁ ਨਹੀ ਇਸੁ ਸੀਤੁ, ਨਾ ਇਸੁ ਦੁਸਮਨ ਨਾ ਇਸੁ ਮੀਤੁ ॥
ਨਾ ਇਸੁ ਹਰਖੁ ਨਹੀ ਇਸੁ ਸੋਗੁ, ਸਭੁ ਕਿਛੁ ਇਸਕਾ ਇਹੁ ਕਰਨੈ ਜੋਗੁ ॥
ਨਾ ਇਸੁ ਬਾਪੁ ਨਹੀ ਇਸੁ ਮਾਇਆ, ਇਹੁ ਅਪਰੰਪਰੁ ਹੋਤਾ ਆਇਆ ॥
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ, ਘਟ ਘਟ ਅੰਤਰਿ ਸਦ ਹੀ ਜਾਗੈ ॥
ਤੀਨ ਗੁਣਾਂ ਇਕ ਸਕਤਿ ਉਪਾਇਆ, ਮਹਾਂ ਮਾਇਆ ਤਾਕੀ ਹੈ ਛਾਇਆ ॥
ਅਛਲ ਅਛੇਦ ਅਭੇਦ ਦਇਆਲ, ਦੀਨ ਦਇਆਲ ਸਦਾ ਕ੍ਰਿਪਾਲ ॥
ਤਾਕੀ ਗਤਿ ਮਿਤਿ ਕਛੁ ਨ ਪਾਇ, ਨਾਨਕ ਤਾਕੈ ਬਲਿ ਬਲਿ ਜਾਇ ॥
(ਪੰਨਾ ੮੬੮)

ਇਸ ਸਾਰੇ ਸ਼ਬਦ ਦਾ ਇਹੋ ਭਾਵ ਹੈ, ਜੋ ਨਿਰਣਾ ਪਿੱਛੇ ਵੀ ਕਰ ਆਏ ਹਾਂ । ਜੈਸੇ ਮਹਾਂ ਅਕਾਸ ਹੀ ਘੜੇ ਵਿਚ ਆਇਆ ਹੋਇਆ ਘੜਾ ਸਾਰੇ ਅਕਾਸ ਹੋ ਕੇ ਭਾਸਦਾ ਹੈ, ਤੈਸੇ ਹੀ, ਯਥਾ—ਅੰਤਸ਼ਕਰਣ ਉਪਾਧੀ ਦ੍ਰਿਸ਼ਟੀ ਸੇ ਬ੍ਰਹਮ ਹੀ ਜੀਵ ਹੈ ਬਣ ਜਾਤਾ । ਬ੍ਰਹਮ ਦਾ ਅਰਥ ਵਿਆਪਕ ਹੈ, ਉਹੋ ਵਿਆਪਕਤਾ ਜਿਤਨੀ ਅੰਤਸ਼ਕਰਣ ਦੇ ਦਾਇਰੇ ਵਿਚ ਆ ਜਾਂਦੀ ਹੈ ਉਸਨੂੰ ਆਤਮਾ ਕਿਹਾ ਜਾਂਦਾ ਹੈ, ਇਸ ਲੀਏ ਉਹ ਬ੍ਰਹਮ ਹੀ ਹੈ ਤੇ ਉਸਨੂੰ ਗੁਰੂ ਜੀ ਨੇ ਪਾਰਬ੍ਰਹਮ ਕਿਹਾ ਹੈ, ਇਸ ਲੀਏ ਆਤਮਾ ਨਾ ਬੁਢਾ ਹੈ ਨਾ ਬਾਲਾ ਹੈ, ਨਾ ਉਸ ਨੂੰ ਦੁੱਖ ਹੈ ਨਾ ਜਮਾਂ ਦਾ ਜਾਲ ਹੈ । ਨਾ ਜੰਮਦਾ ਹੈ, ਨਾ ਮਰਦਾ ਹੈ, ਨਾ ਇਸ ਦਾ ਆਦਿ ਹੈ, ਨਾ ਅੰਤ ਹੈ । ਨਾ ਗਰਮੀ ਹੈ, ਨਾ ਸਰਦੀ ਹੈ । ਨਾ ਦੁਸ਼ਮਣ ਹੈ, ਨਾ ਮਿੱਤਰ ਹੈ । ਨਾ ਖੁਸ਼ੀ ਹੈ, ਨਾ ਗਮੀ ਹੈ । ਇਹ ਸਮੱਸਤ ਹੈ, ਕਰਨ ਕਾਰਨ ਯੋਗ ਹੈ । ਨਾ ਬਾਪ ਹੈ, ਨਾ ਮਾਤਾ ਹੈ, ਇਹ ਅਪ੍ਰੰਪਰਾ ਤੋਂ ਵੀ ਪਹਿਲੇ ਦਾ ਹੈ । ਅਨਾਦੀ ਹੈ, ਨਾ ਇਸਨੂੰ ਪਾਪ ਹੈ, ਨਾ ਪੁੰਨ ਹੈ । ਹਰ ਘਟ ਮੇਂ ਬਿਆਪਕ ਹੈ । ਸਦਾ (ਜਾਗਦਾ) ਚੇਤਨ ਹੈ, ਜੋ ਤ੍ਰੈ-ਗੁਣੀ ਸ਼ਕਤੀ ਮਾਇਆ ਹੈ, ਉਹ ਇਸਦੀ (ਛਾਇਆ) ਪ੍ਰਤੀਬਿੰਬ ਹੈ । ਪ੍ਰਤੀਬਿੰਬ ਤੇ ਬਿੰਬ ਦੋ ਨਹੀਂ ਹੁੰਦੇ, ਇਹ ਸਿਧਾਂਤ ਹੈ, ਇਸ ਲੀਏ ਸ਼ਕਤੀ ਵੀ ਉਸੇ ਦੀ ਸ਼ਕਤੀ ਹੈ । ਜੈਸੇ ਤੇਰੀ ਸ਼ਕਤੀ ਤੇਥੋਂ ਭਿੰਨ ਨਹੀਂ, ਐਸੇ ਮਾਇਆ ਬ੍ਰਹਮ ਤੋਂ ਭਿੰਨ ਨਹੀਂ, ਇਹ ਆਤਮਾ ਛਲੀ ਨਹੀਂ ਜਾਂਦੀ, ਕੱਟੀ

ਨਹੀਂ ਜਾਂਦੀ। ਦਿਆਲੂ ਪ੍ਰਭੂ ਨਾਲ ਇਸਦੀ ਅਭੇਦਤਾ ਹੈ । ਦੀਨਾ ਤੇ ਦਿਆਲੂ ਕ੍ਰਿਪਾਲੂ ਹੈ, ਇਸ ਦੀ ਗਤੀ ਨੂੰ, ਮਰਯਾਦਾ ਨੂੰ ਕੋਈ ਜਾਨਣ ਵਾਲਾ ਨਹੀਂ। ਗੁਰੂ ਜੀ ਕਹਿੰਦੇ ਹਨ— ਮੈਂ ਇਸਦੇ ਬਲਿਹਾਰ ਜਾਂਦਾ ਹਾਂ। ਤਾਂ ਤੇ ਹੇ ਸਿੱਖ ! ਤੂੰ ਇਸ (ਆਤਮਾ) ਕੋ ਆਪਣਾ ਆਪ ਜਾਣ ਕੇ ਇਸਦਾ ਅਨੰਦ ਮਾਣ ਤੂੰ ਅਨੰਦ ਸਰੂਪ ਹੈਂ।

ਸੁਆਮੀ ਸੁਖਦੇਵ ਜੀ ਫੁਰਮਾਉਂਦੇ ਹਨ :

ਨਾਹਨ ਜਾ ਕੋ ਸਜਾਤ ਕੋਊ, ਅਰ ਦੂਸਰੀ ਜਾਤ ਨ ਕੋਊ ਕਹਾਵੈ।
ਆਪੇ ਮਾਂਝ ਨ ਭੇਦ ਕਛੂ, ਸਰੁਤ ਨਾਸ ਕਾ ਪਾਨਹੁ ਪਾਇ ਨ ਧਾਵੈ ॥
ਰੂਪ ਨ ਰੰਗ ਨ ਵੇਦ ਕਹੈ, ਮਨ ਇਦ੍ਰੰਨ ਸੋਂ ਸੁਨ ਕੈਸੇ ਹੂੰ ਪਾਵੈ।
ਆਤਮ ਏਕ ਅਖੰਡ ਸਰੂਪ, ਕਹੈ ਸੁਖ ਆਪ ਕੋ ਆਪ ਲਖਾਵੈ।

**ਅਰਥ** : ਜਿਸ ਦੀ ਜਾਤ ਦਾ ਹੋਰ ਕੋਈ ਨਹੀਂ, ਉਸ ਤੋਂ ਵੱਖਰੀ ਜਾਤ ਦਾ ਵੀ ਹੋਰ ਕੋਈ ਨਹੀਂ । ਜੈਸੇ ਦੋ ਬ੍ਰਾਹਮਣ ਸਜਾਤੀ ਕਹੇ ਜਾਂਦੇ ਹਨ। ਇਕ ਬ੍ਰਾਹਮਣ ਤੇ ਇਕ ਛਤਰੀ ਹੋਵੇ, ਉਹ ਆਪਸ ਮੇਂ ਵਿਜਾਤੀ ਮੰਨੇ ਜਾਂਦੇ ਹਨ। ਐਸੇ ਬ੍ਰਹਮ ਮੇਂ ਭੇਦ ਭਾਵ ਨਹੀਂ ਹੈ, ਉਹ ਇਕੋ ਹੀ ਹੈ। ਜੈਸੇ ਸਾਡੇ ਸਰੀਰ ਦੇ ਕਈ ਅੰਗ ਹਨ, ਇਸ ਸੰਗਿਆ ਨੂੰ ਸੁਗਤ ਭੇਦ ਕਿਹਾ ਜਾਂਦਾ ਹੈ।

ਪਰ ਉਸ ਵਿਚ ਤਿੰਨੇ ਹੀ ਭੇਦ ਨਹੀਂ ਹਨ । ਉਹ ਅਹਿਰਨ ਵਾਂਗ ਇਕੋ ਹੈ। ਕਿਉਂਕਿ ਉਹ ਅਣ-ਅੰਗ ਹੈ। ਉਹ ਕੰਨਾਂ ਕਰਕੇ ਸੁਣਨ ਦਾ ਵਿਸ਼ਾ ਨਹੀਂ, ਉਹ ਨਾਸਾਂ ਕਰਕੇ ਸੁੰਘਿਆ ਨਹੀਂ ਜਾਂਦਾ ਅਤੇ ਪੈਰਾਂ ਕਰਕੇ ਉਸਦੇ ਪਾਸ ਪਹੁੰਚਿਆ ਨਹੀਂ ਜਾਂਦਾ।

ਵੇਦਾਂ ਦੇ ਬਕਤੇ ਕਹਿੰਦੇ ਹਨ ਕਿ ਉਸ ਦਾ ਰੂਪ ਰੰਗ ਕੋਈ ਨਹੀਂ, ਫਿਰ ਮੰਨ-ਇੰਦ੍ਰਿਆਂ ਕਰਕੇ ਉਸ ਨੂੰ ਕਿਵੇਂ ਪਾਇਆ ਜਾ ਸਕਦਾ ਹੈ ? ਉਹ ਆਤਮਾ ਅਖੰਡ ਸਰੂਪ ਹੈ, ਉਹ (ਖੰਡਿਆ) ਕੱਟਿਆ ਨਹੀਂ ਜਾਂਦਾ। ਤਾਂ ਤੇ ਉਹ ਸਤਿਗੁਰ ਦੀ ਕਿਰਪਾ ਸੇ ਆਪ ਕੋ ਆਪ ਹੀ ਜਣਾਉਂਦਾ ਹੈ, ਕਿਉਂਕਿ ਉਸ ਤੋਂ ਭਿੰਨ ਹੋਰ ਹੈ ਹੀ ਕੁਛ ਨਹੀਂ, ਉਹ ਆਪ ਹੀ ਸਰਬ ਰੂਪ ਹੋ ਕੇ ਪਸਰਿਆ ਹੋਇਆ ਹੈ। ਗੁਰੂ ਜੀ ਦਾ ਵੀ ਇਹੋ ਆਸ਼ਾ ਹੈ :

ਬਿਨੁ ਹਰਿ ਹੈ ਕੋ ਕਹਾਂ ਬਤਾਵਹੁ
ਸੁਖ ਸਮੂਹ ਕਰਣਾ ਮੈ ਕਰਤਾ
ਤਿਸੁ ਪ੍ਰਭ ਸਦਾ ਧਿਆਵਹੁ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੨੧੮)

ਕਿਉਂਕਿ ਬ੍ਰਹਮ ਅਹਿਦ੍ਵੈਤ ਹੈ। ਜੈਸੇ ਸੂਰਜ ਵਿਚ ਹਨੇਰਾ ਹੈ ਹੀ ਨਹੀਂ, ਤੈਸੇ ਬ੍ਰਹਮ ਵਿਚ ਦੂਜਾਪਨ ਹੈ ਹੀ ਨਹੀਂ। ਜਿਸ ਨੂੰ ਬ੍ਰਹਮ ਸੇ ਭਿੰਨ ਸੰਸਾਰ ਭਾਸਦਾ ਹੈ, ਉਹ ਸੰਜੇ ਸੇ ਹੀ ਸੰਸਾਰ ਪ੍ਰਤੀਤ ਹੁੰਦਾ ਹੈ। ਇਹ ਸੰਸਾਰ ਦਾ ਰੂਪ ਵੀ ਬ੍ਰਹਮਾਤਮਾ ਨੇ ਹੀ ਧਾਰਿਆ ਹੋਇਆ ਹੈ। ਗੁਰ ਪ੍ਰਮਾਣ ਹੈ :

ਇਹ ਵਿਸੁ ਸੰਸਾਰ ਤੁਮ ਦੇਖਦੇ ਇਹੁ ਹਰਿਕਾ ਰੂਪ ਹੈ

ਹਰਿ ਰੂਪ ਨਦਰੀ ਆਇਆ ॥

(ਅਨੰਦ ਸਾਹਿਬ)

ਭਾਵ ਹੈ ਕਿ ਇਹ ਸਾਰਾ ਸੰਸਾਰ ਜੋ ਦੇਖਦੇ ਹਾਂ, ਇਹ ਹਰੀ ਦਾ ਦਿਸਣ ਵਾਲਾ ਵੈਰਾਟ ਸਰੂਪ ਹੈ । ਬ੍ਰਹਮ ਦੇ ਦੋ ਸਰੂਪ ਹਨ—ਇਕ ਫੁਰਨਾ ਰੂਪ, ਦੂਜਾ ਅਫੁਰ, ਜਦੋਂ ਫੁਰਦਾ ਹੈ ਤਾਂ ਉਸ ਦਾ (ਫੁਰਨਾ) ਪ੍ਰਤੀਬਿੰਬ ਹੀ ਜਗਤ ਹੋ ਕੇ ਦਿਸਦਾ ਹੈ ਅਤੇ ਦਿਸਦਾ ਵੀ ਪ੍ਰਤੀਬਿੰਬ ਜੀਵ ਨੂੰ ਹੀ ਹੈ । ਜਦੋਂ ਅਫੁਰ ਹੋ ਜਾਂਦਾ ਹੈ ਤਾਂ ਨਿਰਾਕਾਰ ਹੋ ਜਾਂਦਾ ਹੈ । ਦਸਮੇਸ਼ ਪਿਤਾ ਜੀ ਦਾ ਵਾਕ ਹੈ :

ਜਬ ਉਦਕਰਖ ਕਰਾ ਕਰਤਾਰਾ ॥
ਪਰਜਾ ਧਰਤ ਤਬ ਦੇਹ ਅਪਾਰਾ ॥
ਜਬ ਆਕਰਖ ਕਰਤ ਹੋ ਕਬਹੂੰ ॥
ਤੁਮ ਮੈਂ ਮਿਲਤ ਦੇਹ ਧਰ ਸਭਹੂੰ ॥

(ਚੌਪਈ, ਪਾਤਸ਼ਾਹੀ ੧੦)

ਜੈਸੇ ਪਾਣੀ ਹੀ ਬਾਦਲ ਰੂਪ ਹੋ ਕੇ ਗਰਜਦਾ ਲਿਸ਼ਕਦਾ ਹੈ ਅਤੇ ਗੜੇ ਰੂਪ ਹੋ ਕੇ ਬਰਸਦਾ ਹੈ, ਉਹ ਪਾਣੀ ਦੇ ਹੀ ਤਿੰਨ ਰੂਪ ਹੋ ਜਾਂਦੇ ਹਨ, ਪਾਣੀ ਫਿਰ ਵੀ ਪਾਣੀ ਹੈ । ਜੈਸੇ ਹਵਾ ਦੇ ਦੋ ਸਰੂਪ ਹਨ, ਜਦੋਂ ਚਲਦੀ ਹੈ ਤਾਂ ਉਸ ਨੂੰ ਸਪੰਧ ਕਿਹਾ ਜਾਂਦਾ ਹੈ । ਜਦੋਂ ਠਹਿਰ ਜਾਂਦੀ ਹੈ ਤਾਂ ਉਸ ਨੂੰ ਨਿਸਪੰਧ ਕਿਹਾ ਜਾਂਦਾ ਹੈ, ਪ੍ਰੰਤੂ ਹਵਾ ਇਕੋ ਹੈ । ਗੁਰ ਪ੍ਰਮਾਣ ਹੈ :

ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ ॥

(ਸ੍ਰੀ ਆਦਿ ਗ੍ਰੰਥ, ਪੰਨਾ ੩੧੯)

ਬ੍ਰਹਮ ਆਤਮਾ ਦੀ (ਚਮਕ) ਪ੍ਰਤੀਬਿੰਬ ਹੀ ਜਗਤ ਰੂਪ ਹੋ ਕੇ ਭਾਸਦੀ ਹੈ ।

ਆਪਹਿ ਕੀਆ ਕਰਾਇਆ ਆਪਹਿ ਕਰਨੈ ਜੋਗੁ ॥
ਨਾਨਕ ਏਕੋ ਰਵ ਰਹਿਆ ਦੂਸਰ ਹੋਆ ਨ ਹੋਗ ॥

(ਬਾਵਨ ਅਖਰੀ, ਪੰਨਾ ੨੫੦)

ਬਾਲਮੀਕ ਜੀ ਕਹਿੰਦੇ ਕਿ ਬ੍ਰਹਮ ਜਗਤ ਦਾ ਕਾਰਨ ਨਹੀਂ, ਕਿਉਂਕਿ ਬ੍ਰਹਮ ਅਕਰਤਾ ਹੈ, ਜਗਤ ਅਕਾਰਨ ਹੈ । ਜੇ ਅਕਾਰਨ ਹੈ ਤਾਂ ਨਾ ਜਗਤ ਉਪਜਦਾ ਹੈ, ਨਾ ਬਿਨਸਦਾ ਹੈ, ਮ੍ਰਿਗ ਤ੍ਰਿਸ਼ਨਾ ਦੇ ਪਾਣੀ ਵਾਂਗਰ ਭਰਮ ਸੇ ਭਾਸਦਾ ਹੈ ।

ਯੋਗ ਵਸ਼ਿਸ਼ਟ ਮੇਂ ਲਿਖਾ ਹੈ ਕਿ ਸ੍ਰਿਸ਼ਟੀ ਕੇ ਸਾਰੇ ਬ੍ਰਹਮੰਡ ਕੱਠੇ ਕਰਕੇ, ਵਿਚਾਰ-ਰੂਪੀ ਕੰਡੇ ਕੇ ਇਕ ਪਲੜੇ ਪਰ ਰੱਖੋ, ਦੂਜੇ ਪਲੜੇ ਪਰ ਛਟਾਂਕੀ ਦਾ ਵੱਟਾ ਰੱਖੋ । ਛਟਾਂਕੀ ਕੋ ਬ੍ਰਹਮੰਡ ਉਠਾ ਨਹੀਂ ਸਕਣਗੇ, ਕਿਉਂਕਿ ਬ੍ਰਹਿਮੰਡ ਸੁਪਨ ਸਮਾਨ ਝੂਠੇ ਹਨ । ਗੁਰੂ ਵਾਕ ਹੈ :

ਜਿਉਂ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ । ।

ਇਨੁ ਮੈ ਕਛ ਸਾਚੋ ਨਹੀਂ ਨਾਨਕ ਬਿਨ ਭਗਵਾਨ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੪੨੭)

**ਅਰਥ** : ਜੈਸੇ ਰਾਤ ਦਾ ਸੁਪਨਾ ਤੇ ਪੁਤਲੀਆਂ ਦਾ ਤਮਾਸ਼ਾ ਹੁੰਦਾ ਹੈ, ਐਸੇ ਹੀ ਜਗ ਕੋ ਜਾਣੋ। ਜੈਸੇ ਤਮਾਸ਼ਾ ਤੇ ਸੁਪਨਾ ਝੂਠਾ ਹੈ ਤੇ ਤਮਾਸ਼ਾ ਕਰਨ ਵਾਲਾ ਤੇ ਸੁਪਨੇ ਕੌ ਸੱਤਾ ਦੇਣ ਵਾਲਾ ਸਾਖੀ ਆਤਮਾ ਸੱਚਾ ਹੁੰਦਾ ਹੈ। ਐਸੇ ਹੀ ਨਾਮ ਰੂਪ ਜਗ ਮੇਂ ਬ੍ਰਹਮ ਸੇ ਭਿੰਨ ਕੁਛ ਸੱਚ ਨਹੀਂ,

ਤਥਾ—ਸਾਧੋ ਇਹ ਤਨੁ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮੁ ਬਸਤੁ ਹੈ
ਸਾਚੋ ਤਾਹਿ ਪਛਾਨੋ ॥ (ਪੰਨਾ ੧੧੮੬)

ਅਰਥ ਉਪਰ ਵਾਲਾ ਹੀ ਹੈ।

ਸਿੱਖ ਕਨਿਸ਼ਟ ਅਧਿਕਾਰੀ ਹੋਣ ਕਰਕੇ ਪਤੀਜਿਆ ਨਹੀਂ ਤੇ ਫਿਰ ਸਵਾਲ ਕਰਦਾ ਹੈ :

**ਸ਼ੰਕਾ** : ਜਗ ਅਕਸਰ ਕੁਛ ਤੇ ਹੈ ਹੀ, ਬਿਨਾਂ ਹੋਏ ਤਾਂ ਪ੍ਰਤੀਤ ਵੀ ਨਹੀਂ ਹੋ ਸਕਦਾ, ਜੈਸੇ ਰੱਸੀ ਬਿਨਾਂ ਤਾਂ ਸੱਪ ਵੀ ਪ੍ਰਤੀਤ ਨਹੀਂ ਹੁੰਦਾ।

**ਉਤਰ** : ਜੈਸੇ ਜਲ ਤੇ ਬੁਦ ਬੁਦਾ ਉਪਜੈ ਬਿਨਸੈ ਨੀਤ।
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ॥

(ਭੋਗ ਦੇ ਸਲੋਕ)

ਜਿਵੇਂ ਪਾਣੀ ਵਿਚੋਂ ਬੁਲਬੁਲੇ ਰੋਜ਼ਾਨਾ ਹੀ ਬਣਦੇ ਮਿਟਦੇ ਹਨ, ਉਹ ਬੁਲਬੁਲੇ ਪਾਣੀ ਹੀ ਹੁੰਦਾ ਹੈ ਤੇ ਪਾਣੀ ਹੀ ਬੁਲਬੁਲਿਆਂ ਦਾ ਰੂਪ ਧਾਰਦਾ ਹੈ। ਐਸੇ ਬ੍ਰਹਮ ਹੀ ਜਗਤ ਰੂਪ ਹੋ ਰਿਹਾ ਹੈ।

ਤਥਾ—ਗੰਧ੍ਰਭ ਨਗਰ ਜੈਸੇ ਬਾਦਰ ਮੇ ਦੇਖੀਅਤ
ਨੀਲਤਾ ਅਕਾਸ ਮਾਂਝ ਖਾਲੀ ਕੋ ਧਰਮ ਹੈ।
ਜੈਸੋ ਸੂਕੋ ਰੁਖ ਆਗੇ ਪੁਰਸ ਸੋਂ ਨਿਸ ਲਾਗੇ,
ਜੇਵਰੀ ਅੰਧੇਰੇ ਮਾਂਝ ਸਾਂਪ ਜਿਉਂ ਨਰਮ ਹੈ।
ਕਹੈ ਸੁਖਦੇਵ ਜੈਸੇ ਹੀਰਾ ਕੋ ਫਟਕ ਜਾਨੇ,
ਲਾਲ ਕੋ ਅੰਗਾਰ ਮਾਨੇ, ਲਾਗਤ ਗਰਮ ਹੈ।
ਰੂਪੋ ਸੀਪ ਸ੍ਰੇਤਨ ਮੇ, ਨੀਰ ਲਖੈ ਰੇਤਨ ਮੇ
ਤੈਸੇ ਬ੍ਰਹਮ ਚੇਤਨ ਮੇ, ਜਗ ਕੋ ਭਰਮ ਹੈ।

(ਅਧਿਆਤਮ ਪ੍ਰਕਾਸ਼)

**ਅਰਥ** : ਜੈਸੇ ਬੱਦਲਾਂ ਦੇ ਭੁਲੇਖੇ ਵਿਚ ਦੇਵਤਿਆਂ ਦੀ ਨਗਰੀ ਭਾਸਦੀ ਹੈ, ਜੈਸੇ ਅਕਾਸ਼ ਮੇਂ ਨੀਲਤਾ ਭਰਮ ਸੇ ਭਾਸਦੀ ਹੈ। ਜੈਸੇ ਸੁਕੇ ਰੁੱਖ ਦਾ ਮੁੱਢ ਰਾਤ ਕੋ ਖੜਾ ਮਨੁੱਖ

ਭਾਸਦਾ ਹੈ, ਜੈਸੇ ਰੱਸੀ ਮੇਂ ਭਰਮ ਕਰਕੇ ਸਰਪ ਭਾਸਦਾ ਹੈ, ਜੈਸੇ ਹੀਰੇ ਮੇਂ ਕੱਚ ਦੀ ਮਣੀ ਭਾਸਦੀ ਹੈ, ਜੈਸੇ ਹਨੇਰੇ ਮੇਂ ਲਾਲ ਅੰਗਾਰ ਹੋ ਕੇ ਭਾਸਦਾ ਹੈ, ਗਰਮ ਗਰਮ ਪ੍ਰਤੀਤ ਹੁੰਦਾ ਹੈ, ਜੈਸੇ ਸਫੇਦ ਸਿੱਪੀ ਮੇਂ ਚਾਂਦੀ ਭਾਸਦੀ ਹੈ, ਜੈਸੇ ਮਾਰੂਥਲ ਮੇਂ ਮਿਥਿਆ ਹੀ ਪਾਣੀ ਪ੍ਰਤੀਤ ਹੋਵੇ। ਐਸੇ ਹੀ ਬ੍ਰਹਮ ਚੇਤਨ ਮੇਂ ਮਿਥਿਆ ਹੀ ਜਗਤ ਭਾਸ ਰਿਹਾ ਹੈ। ਜਦੋਂ ਗੁਰੂ ਕਿਰਪਾ ਸੇ ਜੀਵ ਕੋ ਆਪਣੇ ਕਾਰਣ ਸਰੂਪ ਆਤਮਾ ਦਾ ਗਿਆਨ ਹੁੰਦਾ ਹੈ, ਤਾਂ ਇਹੋ ਜਗਤ ਹੀ ਬ੍ਰਹਮਾਤਮ ਸਰੂਪ ਹੋ ਕੇ ਅਨੁਭਵ ਹੋ ਆਉਂਦਾ ਹੈ, ਜਿਵੇਂ ਰੱਸੀ ਦੇ ਭੁਲੇਖੇ ਦਾ ਸਰਪ ਪ੍ਰਕਾਸ਼ ਹੋਣੇ ਸੇ ਰੱਸੀ ਭਾਸ ਆਉਂਦਾ ਹੈ। ਇਤਨੇ ਠੋਸ ਸੁਣ ਕੇ ਕਨਿਸ਼ਟ ਬੁੱਧ ਫਿਰ ਵੀ ਸਵਾਲ ਕਰਦਾ ਹੈ :

**ਸਵਾਲ**—ਮਮ ਸਰੂਪ ਹੈ ਆਤਮਾ ਜੜ ਸਰੀਰ ਸੋ ਨਾਂਹਿ ॥
ਵਿਸ਼ੇ ਭੋਗ ਕੋ ਕਰਤ ਹੈ ਇਹ ਸੰਸੇ ਮਨ ਮਾਹਿ ॥

ਕਿ ਗੁਰੂ ਜੀ ਆਪ ਮੈਨੂੰ ਸ਼ੁੱਧ ਬ੍ਰਹਮਾਤਮਾ ਕਹਿੰਦੇ ਹੋ, ਤੇ ਫਿਰ ਵਿਸ਼ੇ ਭੋਗ ਜੇ ਮੈਂ ਨਹੀਂ ਭੋਗਦਾ, ਤਾਂ ਭੋਗਣ ਵਾਲਾ ਹੋਰ ਕੋਣ ਹੈ ?

**ਉਤਰ ਗੁਰੂ ਜੀ** : ਵਿਸ਼ੇ ਭੋਗ ਵਿਅੰਜਨ[1] ਰਚੇ, ਥਾਲੀ ਥੂਲ ਸਰੀਰ ॥
ਮਨ ਇੰਦੇ ਕਰ ਭੋਗ ਹੈ ਭੋਜਨ ਬੁਧ ਜਨ ਧੀਰ ॥

ਕਿ ਹੇ ਸਿੱਖ ! ਇਹ ਅਸਥੂਲ ਸਰੀਰ ਥਾਲ ਹੈ, ਵਿਸ਼ੇ ਭੋਗ ਭੋਜਨਾਂ ਨੂੰ ਮਨ ਇੰਦ੍ਰੀਆਂ ਦੁਆਰਾ ਭੋਗਦਾ ਹੈ।

ਇੱਛਾ ਸੁਖ ਦੁਖ ਰਾਗ[2] ਏਹ, ਸਭੈ ਬੁਧ ਕੇ ਧਰਮ ॥
ਸੁਖਪਤ ਮੇ ਏਹ ਸਭ ਮਿਟੇ, ਰਹੇ ਆਤਮਾ ਪਰਮ ॥

ਹੇ ਸਿੱਖ ! ਇੱਛਾ, ਸੁੱਖ, ਦੁੱਖ, ਮੋਹ, ਏਹ ਸਭ ਬੁੱਧ ਦੇ ਧਰਮ ਹਨ, ਤੇਰੇ ਨਹੀਂ। ਕਿਉਂਕਿ ਸੁਖਪਤ ਨਿੰਦ੍ਰਾ ਮੇਂ ਜਦੋਂ ਬੁੱਧੀ ਨਹੀਂ ਹੁੰਦੀ, ਓਦੋਂ ਏਹ ਧਰਮ ਵੀ ਨਹੀਂ ਹੁੰਦੇ, ਅਤੇ ਤੂੰ ਸੁਖਪਤ ਵਿਚ ਵੀ ਸੁਖ ਸਰੂਪ ਹੋ ਕੇ ਭਾਸ ਰਿਹਾ ਹੁੰਦਾ ਹੈਂ। ਤਥਾ—

ਚੌਪਈ ॥ ਆਤਮ ਬਿਮੁਖ ਬੁਧ ਜਨ ਜੋਈ, ਇਛਾ ਤਾਹਿ ਵਿਸ਼ੇ ਕੀ ਹੋਈ।
ਤਾਸੂੰ ਚੰਚਲ ਬੁਧ ਵਖਾਨੀ, ਸੁਖ ਅਭਾਸ[3] ਹੋਇ ਤਹਾਂ ਹਾਨੀ।
ਜਬ ਅਭਿਲਖਤ[4] ਪਦਾਰਥ ਪਾਵੈ, ਤਬ ਮਤ[5] ਛਿਨਕ ਵਿਸ਼ੇਪ ਨਸਾਵੈ।
ਤਾਂਤੇ ਹੁਇ ਅਨੰਦ ਪ੍ਰਤੀਬਿੰਬਾ ਪੁਨ ਛਿਨ ਮੈ ਬਹੁ ਚਾਹ ਵਿਡੰਬਾ[6]।
ਤਾਂਤੇ ਹੁਇ ਬਿਰਤਾ ਕੀ ਹਾਨੀ[7], ਸੋ ਅਨੰਦ ਪ੍ਰਤੀਬਿੰਬ ਨਿਸ਼ਾਨੀ।
ਵਿਸ਼ੇ ਸੰਗ ਅਨੰਦ ਜੁ ਹੋਈ, ਬਿਨ ਸਤਿਗੁਰ ਯਹਿ ਲਖੈ ਨ ਕੋਈ।
(ਵਿਚਾਰ ਸਾਗਰ, ਚੌਥੀ ਤਰੰਗ)

---

1. ਭੋਜਨ। 2. ਮੋਹ। 3. ਪ੍ਰਤੀਬਿੰਬ। 4. ਮਨ ਭਾਉਂਦਾ। 5. ਬੁੱਧੀ। 6. ਇੱਛਾ ਅਧਿਕ। 7. ਨਾਸ।

**ਅਰਥ** : ਹੇ ਸਿੱਖ ! ਜਦੋਂ ਬੁੱਧੀ ਆਤਮਾ ਤੋਂ ਬੇਮੁਖ ਹੁੰਦੀ ਹੈ ਤਾਂ ਇਸ ਨੂੰ ਵਿਸ਼ਿਆਂ ਦੀ ਇੱਛਾ ਹੁੰਦੀ ਹੈ, ਕਿਉਂਕਿ ਚੰਚਲ ਹੋਈ ਬੁੱਧੀ ਕੋ ਆਤਮਾ ਦਾ ਪ੍ਰਤੀਬਿੰਬ ਨਹੀਂ ਮਿਲਦਾ। ਜਦੋਂ ਇਸਕੋ ਮਨ-ਭਾਉਂਦਾ ਵਿਸ਼ਾ ਵਿਸ਼ਿਆਨੰਦ ਪ੍ਰਾਪਤ ਹੁੰਦਾ ਹੈਂ ਤਾਂ ਇਹ ਛਿੰਨ ਭਰ ਲਈ (ਇਕਾਗਰ) ਸ਼ਾਂਤ ਹੋਈ ਹੋਣ ਕਰਕੇ ਆਤਮਾਂ ਦਾ ਪ੍ਰਤੀਬਿੰਬ ਮਿਲਦਾ ਹੈ। ਇਸਨੂੰ ਏਹ ਭਾਸਦਾ ਹੈ ਕਿ ਮੈਨੂੰ ਇਹ ਅਨੰਦ ਵਿਸ਼ੇ ਭੋਗ ਤੋਂ ਪ੍ਰਾਪਤ ਹੋ ਰਿਹਾ ਹੈ, ਪ੍ਰੰਤੂ ਉਹ ਅਨੰਦ ਆਤਮਾਂ ਦੇ ਪ੍ਰਤੀਬਿੰਬ ਤੋਂ ਮਿਲ ਰਿਹਾ ਹੁੰਦਾ ਹੈ, ਕਿਉਂਕਿ ਇਹ ਅਨੰਦ ਆਉਣ ਦੇ ਚਾਰ ਵਸੀਲੇ ਹਨ :—੧. ਵਿਸ਼ਾ। ੨. ਨਸ਼ਾ। ੩. ਸੁਖਪਤ ਨਿੰਦ੍ਰਾ। ਤੇ ੪. ਸੁੰਨ ਸਮਾਧੀ। ਜੇ ਸਮਝੀਏ ਕਿ ਇਹ ਅਨੰਦ ਵਿਸ਼ੇ ਜਾਂ ਨਸ਼ੇ ਤੋਂ ਪ੍ਰਾਪਤ ਹੁੰਦਾ ਹੈ, ਤਾ ਸਾਧੂ ਕੋ ਤਾਂ ਅਫੁਰ ਸਮਾਧੀ ਮੇਂ ਕਿਸੇ ਨਸ਼ੇ ਜਾਂ ਵਿਸ਼ੇ ਨਾਲ ਸੰਬੰਧ ਨਹੀਂ ਹੁੰਦਾ, ਪਰ ਉਸ ਕੋ ਉਸ ਸਮੇਂ ਅਕਹਿ ਅਨੰਦ, ਜੋ ਕਿਹਾ ਨਹੀਂ ਜਾ ਸਕਦਾ, ਸੋ ਆ ਰਿਹਾ ਹੁੰਦਾ ਹੈ।

ਤਾਂ ਤੇ ਇਸ ਅਨੰਦ ਦਾ ਕਾਰਨ, ਬੁਧੀ ਦੀ (ਇਕਾਗਰਤਾ) ਸਿਥਲਤਾ ਹੈ, ਜਦੋਂ ਬੁੱਧੀ ਸ਼ਾਂਤ ਹੁੰਦੀ ਹੈ, ਚਾਹੇ ਨਸ਼ੇ ਸੇ ਹੋਵੇ ਚਾਹੇ ਵਿਸ਼ੇ ਵਿਚ ਜੁੜ ਕੇ, ਜਾ ਸੁਖਪਤ ਨਿੰਦ੍ਰਾ ਮੇਂ ਹੋਵੇ, ਕਿਸੇ ਵੀ ਵਸੀਲੇ ਸੇ ਬੁੱਧੀ ਜਦੋਂ ਸ਼ਾਂਤ ਹੁੰਦੀ ਹੈ, ਤਦੋਂ ਸ਼ਾਂਤ ਹੋਈ ਬੁਧੀ ਕੋ ਆਤਮਾਂ ਦਾ ਪ੍ਰਤੀਬਿੰਬ ਪ੍ਰਾਪਤ ਹੁੰਦਾ ਹੈ, ਤੇ ਉਹ ਪ੍ਰਤੀਬਿੰਬ ਮਹਾਂ ਅਨੰਦ ਸਰੂਪ ਹੈ, ਪਰ ਬੁਧੀ ਸ਼ਾਂਤ ਹੋਈ ਕੋ ਪ੍ਰਾਪਤ ਹੁੰਦਾ ਹੈ, ਚੰਚਲ ਹੋਈ ਕੋ ਪ੍ਰਾਪਤ ਨਹੀਂ ਹੁੰਦਾ।

ਜੈਸੇ ਨਿਰਮਲ ਤੇ ਸ਼ਾਂਤ ਹੋਏ ਪਾਣੀ ਮੇਂ ਅਪਣੇ ਮੁੱਖ ਦਾ ਪ੍ਰਤੀਬਿੰਬ ਪਿਆ ਦਿਸਦਾ ਹੈ ਤੇ ਜੇ ਪਾਣੀ ਮੈਲਾ ਹੈ ਤੇ ਹਿੱਲਦਾ ਹੈ, ਤਾਂ ਮੁਖ ਦਾਂ ਪ੍ਰਤੀਬਿੰਬ ਨਹੀਂ ਦਿਸੇਗਾ, ਐਸੇ ਹੀ ਨਿਰਮਲ ਤੇ ਇਕਾਗਰ ਹੋਈ ਬੁਧੀ ਮੇਂ ਆਤਮਾ ਦਾ ਪ੍ਰਤੀਬਿੰਬ ਪ੍ਰਾਪਤ ਹੋਣੇ ਸੇ ਬੁੱਧੀ ਕੋ ਅਨੰਦ ਪ੍ਰਾਪਤ ਹੁੰਦਾ ਹੈ, ਚਾਹੇ ਕਿਸੇ ਵਸੀਲੇ ਸੇ ਸ਼ਾਂਤ ਹੋਵੇ।

ਪਰ ਅਗਿਆਨਤਾ ਦੇ ਕਾਰਨ ਜੀਵ ਕੋ ਵਿਸ਼ਿਆਂ ਨਸ਼ਿਆਂ ਵਿਚੋਂ ਅਨੰਦ ਮਿਲਦਾ ਪ੍ਰਤੀਤ ਹੁੰਦਾ ਹੈ, ਤੇ ਨਸ਼ਿਆਂ ਵਿਸ਼ਿਆਂ ਵੱਲ ਦੌੜਦਾ ਹੈ, ਜੇ ਨਸ਼ਿਆਂ ਵਿਸ਼ਿਆਂ ਵਿਚ ਅਨੰਦ ਹੋਵੇ ਤਾਂ ਨਸ਼ਾ ਵਿਸ਼ਾ ਕਰਦਿਆਂ ਜਦੋਂ ਇਸ ਕੋ ਅਚਾਨਕ ਕੋਈ ਖਤਰਾ ਪੈਦਾ ਹੋ ਜਾਵੇ, ਤਾਂ ਨਸ਼ਾ ਵੀ ਇਸਦੇ ਅਜੇ ਬੋਤਲ ਅੰਦਰ ਗਈ ਹੁੰਦੀ ਹੈ ਤੇ ਵਿਸ਼ਾ ਵੀ ਪ੍ਰਾਪਤ ਹੁੰਦਾ ਹੈ, ਪਰ ਅਨੰਦ ਕਿਧਰੇ ਨੱਸ ਜਾਂਦਾ ਹੈ, ਤਾਂ ਉਸ ਅਨੰਦ ਦੇ ਨੱਸਣੇ ਦਾ ਕਾਰਣ ਇਹੋ ਹੈ ਕਿ ਡਰ ਦੇ ਕਾਰਨ ਬੁਧੀ ਚੰਚਲ ਹੋ ਜਾਂਦੀ ਹੈ, ਤੇ ਚੰਚਲ ਹੋਈ ਬੁਧੀ ਕੋ ਆਤਮਾ ਦਾ ਪ੍ਰਤੀਬਿੰਬ ਮਿਲਣੋਂ ਹਟ ਜਾਂਦਾ ਹੈ, ਜੈਸੇ ਪਾਣੀ ਹਿਲਣੇ ਸੇ ਪਾਣੀ ਮੇਂ ਮੁਖ ਦਾ ਪ੍ਰਤੀਬਿੰਬ ਪੈਣੋਂ ਰੁਕ ਜਾਂਦਾ ਹੈ।

ਤਾਂ ਤੇ ਬ੍ਰਹਮ ਵਿਦਿਆ ਦੇ ਜੋ ਪ੍ਰਮਾਣਿਕ ਗ੍ਰੰਥ ਹਨ, ਸਭ ਦਾ ਸਿੱਧਾਂਤ ਇਹੋ ਹੈ ਕਿ ਬ੍ਰਹਮਾਤਮਾਂ ਸੇ ਭਿੰਨ ਕਿਸੇ ਵਸਤੂ ਮੇਂ ਆਨੰਦ ਨਹੀਂ, ਸਾਰੇ ਆਨੰਦ ਬ੍ਰਹਮ ਸੇ ਬੁਧੀ ਦਾ ਸੰਪਰਕ ਹੋਣੇ ਸੇ ਹੀ ਪ੍ਰਤੀਬਿੰਬ ਦੁਆਰਾ ਪ੍ਰਾਪਤ ਹੁੰਦੇ ਹਨ, ਤੇ ਬ੍ਰਹਮ ਸੇ ਸੰਪਰਕ ਬੁਧੀ ਦਾ ਪੂਰਨ ਸ਼ਾਂਤ ਹੋਣੇ ਸੇ ਹੀ ਹੁੰਦਾ ਹੈ, ਜਦੋਂ ਸਾਧੂ ਦੀ ਬੁਧੀ, ਸਮਾਧੀ ਸਮੇਂ ਸੁੰਨ ਹੋ ਜਾਂਦੀ ਹੈ

ਤਾਂ ਉਸ ਕੋ ਇਤਨਾ ਅਨੰਦ ਹੁੰਦਾ ਹੈ, ਕਿ ਬੁਧੀ ਅਨੰਦ ਮੇਂ ਲੀਨ ਹੋ ਕੇ ਅਨੰਦ ਸਰੂਪ ਹੀ ਹੋ ਜਾਂਦੀ ਹੈ, ਤੇ ਆਪਣੇ ਆਪ ਕੋ ਭੁੱਲ ਕੇ ਗਵਾਚ ਹੀ ਜਾਂਦੀ ਹੈ, ਇਸ ਅਵਸਥਾ ਕੋ ਹੀ ਗੁਰੂ ਜੀ ਨੇ ਵਿਆਖਿਆ ਹੈ :

ਆਪ ਗਇਆ ਤਾ ਆਪਹਿ ਭਏ ॥
ਕ੍ਰਿਪਾ ਨਿਧਾਨ ਕੀ ਸਰਨੀ ਪਏ ॥ (ਰਾਗ ਗਉੜੀ)

ਤਾਂ ਤੇ ਹੇ ਸਿੱਖ ! ਤੂੰ ਮੇਰੇ ਬਚਨ ਤੇ ਭਰੋਸਾ ਕਰਕੇ ਸਾਰੇ ਸ਼ੱਕ-ਸ਼ੁਬਾ ਦਾ ਤਿਆਗ ਕਰਕੇ ਇਸ ਅਵਸਥਾ ਦਾ ਅਨੰਦ ਮਾਣ । ਗੁਰੂ ਵਾਕ ਹੈ :

ਖੰਨਲੀ ਧੋਤੀ ਉਜਲੀ ਨ ਹੋਵਈ
ਜੇ ਸਉ ਧੋਵਣਿ ਪਾਹੁ ॥

(ਸ੍ਰੀ ਆਦਿ ਗ੍ਰੰਥ, ਪੰਨਾ ੬੫੧)

ਪਰ ਕਨਿਸ਼ਟ ਬੁਧ ਖੰਨਲੀ[1] ਧੋਤੀ ਜੈਸੀ ਹੋਣ ਕਰਕੇ ਫਿਰ ਵੀ ਪਤੀਜਦੀ ਨਹੀਂ ਤੇ ਫਿਰ ਸਵਾਲ ਕਰਦਾ ਹੈ ਕਿ ਈਸ਼ੁਰ (ਪ੍ਰੋਖਯ) ਗੁਪਤ ਹੈ ਤੇ ਜੀਵ (ਅਪ੍ਰੋਖਯ) ਪ੍ਰਤੱਖ ਹੈ । ਜੀਵ ਪ੍ਰਛਿੰਨ ਹੈ, ਭਾਵ ਸੀਮਾਂਬੰਦ ਹੈ । ਈਸ਼ੁਰ (ਵਿਆਪਕ ਹੈ) ਅਸੀਮ ਹੈ, ਫਿਰ ਵੀ ਏਕਤਾ ਨਹੀਂ ਹੋ, ਜੈਸੇ ਦਰਵਾਜ਼ੇ ਦੀ ਚੁਗਾਠ ਤੇ ਦੀਵਾ ਜਗਾ ਕੇ ਰੱਖੀਏ ਤਾਂ ਅੰਦਰ ਬਾਹਰ ਚਾਨਣ ਤਾਂ ਹੋ ਜਾਂਦਾ ਹੈ, ਪ੍ਰੰਤੂ ਤਖਤਿਆਂ ਦੇ ਓਹਲੇ ਕੋਣਿਆਂ ਵਿਚ ਫਿਰ ਵੀ ਅੰਧੇਰਾ ਰਹਿ ਜਾਂਦਾ ਹੇ, ਐਸੇ ਕਨਿਸ਼ਟ ਅਧਿਕਾਰੀ ਕੋ ਜੀਵ ਮੇਂ ਪ੍ਰਛਿਨਤਾ ਦੀ ਭਰਾਂਤੀ ਅਤੇ ਈਸ਼ੁਰ ਮੇਂ ਪ੍ਰੋਖਯਪਨ ਦੀ ਭਰਾਂਤੀ ਹੈ ।

ਹੁਣ ਇਸਦਾ ਉਪਾ ਗੁਰੂ ਜੀ ਕਰਦੇ ਹਨ, ਕਿ ਹੇ ਜਗਿਆਸੂ ! ਇਕਾਂਤ ਮੇਂ ਬੈਠ ਕੇ ਬਿਰਤੀ ਕੋ ਅੰਦਰਮੁਖੀ ਕਰਕੇ 'ਤਤ ਤੂੰ, ਤੂੰ ਤਤ, ਤਤ ਤੂੰ, ਤੂੰ ਤਤ' ਐਸੇ ਰੱਟਾ ਲਗਾਓ, ਜਿਸਦਾ ਭਾਵ ਹੈ ਕਿ ਈਸ਼ੁਰ ਆਤਮਾ ਹੈ, ਆਤਮਾ ਈਸ਼ੁਰ ਹੈ, ਈਸ਼ੁਰ ਆਤਮਾ ਹੈ, ਆਤਮਾ ਈਸ਼ੁਰ ਹੈ, ਜੈਸੇ ਬਾਲਮੀਕ ਕੋ ਸੰਤਾਂ ਨੇ 'ਮਰਾ ਮਰਾ' ਦਾ ਭਜਨ ਦਿੱਤਾ, ਕਿਉਂਕਿ ਉਸ ਸਮੇਂ ਸੂਦ੍ਰ ਜਾਂ ਚੂਹੜਾ, ਭਜਨ ਦਾ ਅਧਿਕਾਰੀ ਨਹੀਂ ਸੀ ਮੰਨਿਆਂ ਜਾਂਦਾ, ਇਸ ਲੀਏ ਉਲਟਾ ਜਾਪ ਦਿੱਤਾ :

ਉਲਟਾ ਜਾਪ ਜਪਤ ਜੀਅ ਜਾਨਾ,
ਬਾਲਮੀਕ ਭਇਓ ਬ੍ਰਹਮ ਸਮਾਨਾ ॥

ਜਦੋਂ 'ਮਰਾ ਮਰਾ' ਦਾ ਰੱਟਾ ਲਗਾਇਆ, ਤਾਂ ਉਲਟਕੇ ਰਾਮ ਰਾਮ ਹੋ ਗਿਆ, ਐਸੇ ਹੀ ਜਦੋਂ ਬਿਰਤੀ ਸ਼ਾਂਤ ਹੋ ਗਈ ਤਾਂ ਈਸ਼ੁਰ ਆਤਮਾ ਹੋ ਕੇ ਪ੍ਰਤੱਖ ਪ੍ਰਤੀਤ ਹੋਣ ਲੱਗਾ, ਤਾਂ ਈਸ਼ੁਰ ਮੇਂ ਜੋ ਪ੍ਰੋਖਯਪਨ ਦਾ ਭਰਮ ਸੀ, ਸੋ ਮਿਟ ਗਿਆ ਔਰ ਜੋ ਆਤਮਾ ਮੇ ਪ੍ਰਛਿੰਨਤਾ ਦਾ

---

1. ਖੰਨਲੀ ਧੋਤੀ ਕੋਹਲੂ ਨੂੰ ਸਾਫ ਕਰਨ ਵਾਲੀ ਲੀਰ ਨੂੰ ਕਹਿੰਦੇ ਹਨ, ਉਹ ਥਿੰਧੀ ਮੈਲੀ ਹੋਣ ਕਰਕੇ ਸੋ ਵਾਰ ਧੋਣੇ ਸੇ ਵੀ ਨਿਰਮਲ ਨਹੀਂ ਹੁੰਦੀ ।

ਭਰਮ ਸੀ ਸੋ ਆਤਮਾ ਵਿਆਪਕ ਹੋ ਕੇ ਭਾਸਣ ਲੱਗਾ, ਕਿਉਂਕਿ ਜੋ ਮਨ ਦਾ ਸੂਖਮ ਸਰੂਪ ਬਿਰਤੀ ਹੈ, ਉਸਦਾ ਇਹ ਸੁਭਾਵਕ ਹੀ ਲੱਛਣ ਹੈ ਕਿ ਜਦੋਂ ਇਹ ਕਿਸੇ ਵੀ ਗਿਆਨ ਇੰਦਰੇ ਰਸਤੇ ਜਾ ਕੇ, ਕਿਸੇ ਵੀ ਵਸਤੂ ਪਰ ਚਿੰਬੜ ਜਾਂਦੀ ਹੈ, ਤਾਂ ਉਸੇ ਵੇਲੇ ਉਸਦਾ ਹੀ ਸਰੂਪ ਹੋ ਜਾਂਦੀ ਹੈ, ਅਤੇ ਪਿੱਛੇ ਅੰਤਸ਼ਕਰਨ ਵਿਚ, ਉਸ ਵਸਤੂ ਦਾ ਗਿਆਨ ਬਿਰਤੀ ਦੁਆਰਾ ਸੰਬੰਧ ਹੋ ਜਾਣ ਨਾਲ, ਅੰਤਸ਼ਕਰਨ ਮੇਂ ਰੀਲੇਅ ਹੋ ਜਾਂਦਾ ਹੈ, ਇਸੇ ਤਰ੍ਹਾਂ ਹੀ ਹਰ ਇਕ ਵਸਤੂ ਦਾ ਗਿਆਨ, ਵੇਖਣ ਦਾ, ਸੁਣਨ ਦਾ, ਸੁੰਘਣ ਦਾ, ਰਸ ਕਸ ਦਾ, ਸਪਰਸ਼ ਹੋਣ ਦਾ, ਅੰਤਸ਼ਕਰਨ ਵਿਚ ਪੰਜ ਗਿਆਨ ਇੰਦ੍ਰਿਆਂ ਰਸਤੇ ਅਨੁਭਵ ਹੋ ਆਉਂਦਾ ਹੈ, ਜਦੋਂ ਅਸੀਂ ਕਿਸੇ ਸ਼ਬਦ ਦਾ ਬਾਰੰਬਾਰ ਰਟਨ ਕਰਦੇ ਹਾਂ ਤਾਂ ਬਿਰਤੀ ਉਸ ਸ਼ਬਦ ਦੇ ਅਰਥ ਦਾ ਰੂਪ ਧਾਰ ਜਾਂਦੀ ਹੈ।

ਮਿਸਾਲ ਦੇ ਤੌਰ ਤੇ ਜਦੋਂ ਅਸੀਂ ਏਸ ਸ਼ਬਦ ਦਾ ਜਾਪ ਰੱਟਦੇ ਹਾਂ ਕਿ 'ਮੈਂ ਬ੍ਰਹਮ ਹਾਂ, ਮੈਂ ਬ੍ਰਹਮ ਹਾਂ' ਤਾਂ ਸਾਨੂੰ ਇਸਦੇ ਅਰਥ ਦਾ ਗਿਆਨ ਪਹਿਲੇ ਹੀ ਗੁਰੂ ਜੀ ਨੇ ਦਸਿਆ ਹੁੰਦਾ ਹੈ, ਕਿ ਬ੍ਰਹਮ ਦਾ ਅਰਥ ਵਿਆਪਕ ਹੈ, ਤਾਂ ਬਿਰਤੀ ਵਿਆਪਕ ਰੂਪ ਹੋ ਕੇ ਸਾਰੇ ਬ੍ਰਹਮੰਡ ਵਿਚ ਫੈਲ ਕੇ ਵਿਆਪਕ ਬ੍ਰਹਮ ਆਤਮਾ ਮੇਂ ਮਿਲ ਜਾਏਗੀ, ਅਤੇ ਇਸ ਸਰੀਰ ਨਾਲੋਂ ਸੰਪਰਕ ਟੁੱਟ ਕੇ ਬਿਰਤੀ ਬ੍ਰਹਮਾਕਾਰ ਹੋ ਜਾਏਗੀ, ਭਾਵ ਬ੍ਰਹਮਸਰੂਪ ਹੋ ਜਾਏਗੀ।

ਇਸ ਅਵਸਥਾ ਦਾ ਵਰਣਨ ਭਾਈ ਸੰਤੋਖ ਸਿੰਘ, ਕਰਤੇ 'ਗੁਰ ਪ੍ਰਤਾਪ ਸੂਰਜ' ਦੇ ਪੰਨਾ ੫੬੯੪ ਤੇ ਲਿਖਦੇ ਹਨ—

ਅਰ ਜਬ ਮੰਨਨ, ਨਿਧਿਆਸਨ ਦੁਵਾਰਾ, ਹੋਤ ਭਇਓ ਸਾਖਿਆਤ ਅਪਾਰਾ।
ਬ੍ਰਹਮਾਕਾਰ ਬਿਰਤ ਦ੍ਰਿੜ ਭਈ, ਮੂਲਾ ਵਿਦਆ ਖਯ ਹੋ ਗਈ।
ਤਨ ਅਭਿਮਾਨ ਕਹਾ ਪੁਨ ਰਹੈ, ਅਪਨ ਸਰੂਪ ਯਥਾਰਥ ਲਹੈ।
ਉਰ ਸਿਮਰਨ ਆਤਮ ਵਿਗਿਆਨ, ਗਿਆਨ ਵਿਗਿਆਨ ਪ੍ਰਕਾਸ਼ ਮਹਾਨ।

ਅਤੇ ਫਿਰ ਹੋਰ ਅਭਿਆਸ ਵਧਦੇ ਜਾਣ ਤੇ ਬ੍ਰਹਮਾਕਾਰ ਬਿਰਤੀ ਭੀ ਸਰੂਪ ਮੇਂ ਲਯ ਹੋ ਕੇ ਗਵਾਚ ਗਈ, ਪਰ ਜੀਵ-ਰੂਪੀ ਬਿਰਤੀ ਦੀ ਪ੍ਰਾਰਭਦ ਅਜੇ ਬਾਕੀ ਹੋਣ ਕਰਕੇ ਖਤਮ ਨਹੀਂ ਹੁੰਦੀ, ਸਰੂਪ ਮੇਂ ਲਯ ਹੋ ਜਾਂਦੀ ਹੈ, ਜੈਸੇ ਸੂਰਜ ਦੀ ਰੋਸ਼ਨੀ ਮੇਂ ਤਾਰੇ ਹੁੰਦੇ ਹੋਏ ਵੀ ਗਵਾਚੇ ਹੁੰਦੇ ਹਨ। ਇਸ ਅਵਸਥਾ ਨੂੰ ਹੀ ਗੁਰੂ ਜੀ ਨੇ ਵਿਆਖਿਆ ਹੈ :

ਆਪੁ ਗਵਾਈਐ ਤਾਂ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥

(ਪੰਨਾ ੭੨੨)

ਐਸੇ ਹੀ ਕਨਿਸ਼ਟ ਅਧਿਕਾਰੀ ਕਉ ਰੱਟਾ ਲਾਉਂਦਿਆਂ ਲਾਉਂਦਿਆਂ ਬਿਰਤੀ ਲਯ ਹੋ ਜਾਣ ਤੇ ਆਤਮਾ ਵਿਆਪਕ ਰੂਪ ਤੇ ਈਸ਼ੂਰ ਪ੍ਰਤੱਖ ਰੂਪ ਹੋ ਕੇ ਇਕੋ ਭਾਸਣ ਲੱਗਾ, ਤਦ ਭੇਦ ਭਰਮ ਦੀ ਨਵਿਰਤੀ ਹੋ ਕੇ ਆਪ ਕੋ ਬ੍ਰਹਮ ਸਰੂਪ ਅਨੁਭਵ ਕੀਤਾ। ਜੈਸੇ ਕਬੀਰ ਜੀ ਆਪਣੇ ਆਚਮ ਸ੍ਰੂਪ ਕੋ ਅੰਦਰੋਂ ਅਨੁਭਵ ਕਰਕੇ ਕਹਿੰਦੇ ਹਨ, ਯਥਾ :

ਕਬੀਰਾ ਜਾਕਉ ਖੋਜਤੇ ਪਾਇਓ ਸੋਈ ਠਉਰੁ॥

ਸੋਈ ਫਿਰਿਕੈ ਤੂ ਭਇਆ ਜਾਕਉ ਕਹਿਤਾ ਔਰ ।

(ਪੰਨਾ ੧੩੬੯)

ਐਸੇ ਹੀ ਕਨਿਸ਼ਟ ਅਧਿਕਾਰੀ ਜੀਵਨ ਮੁਕਤ ਹੋ ਗਿਆ, ਤਾਂ ਤੇ ਕਹੋ 'ਧੰਨ ਸਤਿਗੁਰੂ ਜੀ' । ਹੁਣ ਪਿੱਛੇ ਲਿਖੇ ਪ੍ਰਕਰਣ ਅਨੁਸਾਰ ਏਹ ਨਿਰਨਾ ਹੋ ਗਿਆ, ਕਿ—

ਹੇਤੂ[1] ਮੁਕਤ ਕੋ ਗਿਆਨ ਇਕ, ਨਹੀ ਕਰਮ ਨਹੀਂ ਧਿਆਨ[2] ॥
ਰਜੂ ਸਰਪ ਤਬ ਹੀ ਨਸੈ ਹੋਏ ਰਜ[3] ਕੋ ਗਿਆਨ ॥

ਹੁਣ ਪਾਠਕੋ, ਫਿਰ ਉਥੇ ਧਿਆਨ ਲੈ ਚੱਲੀਏ, ਜਿਹੜੇ ਸੱਜਣਾਂ ਦਾ ਜ਼ਿਕਰ ਮੈਂ ਪੁਸਤਕ ਦੇ ਅਰੰਭ ਵਿਚ ਕਰ ਆਇਆ ਹਾਂ, ਜੈਸਾ :

ਆਪ ਨ ਬੂਝਾ ਲੋਕ ਬੁਝਾਈ ਐਸਾ ਆਗੂ ਹੋਵਾਂ ॥
ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸ ਮੁਹਾਏ ਸਾਥੈ ॥

(ਪੰਨਾ ੧੪੦)

ਭਾਵ ਜੋ ਆਪ ਤਾਂ ਬੁੱਝ ਨਹੀਂ ਸਕੇ ਤੇ ਲੋਕਾਂ ਨੂੰ ਬੁਝਾਉਣ ਵੱਲ ਲੱਗੇ ਹੋਏ ਹਨ। ਹੁਣ ਮੈਂ ਉਨ੍ਹਾਂ ਦੇ ਬਾਕੀ ਸਵਾਲਾਂ ਦਾ ਜਵਾਬ ਤਾਂ ਪਿਛੇ ਦੇ ਆਇਆ ਹਾਂ, ਅਤੇ ਜੋ ਉਹ ਵੇਦਾਂਤ ਕੋ ਹੰਕਾਰ ਦਾ ਘਰ ਕਹਿੰਦੇ ਹਨ, ਤੇ ਵੇਦਾਂਤੀ ਕਹਿੰਦਾ ਹੈ ਕਿ ਮੈਂ ਬ੍ਰਹਮ ਹਾਂ, ਇਸ ਦਾ ਜਵਾਬ, ਵੇਦਾਂ ਦਾ ਵੇਦਾਂਤ ਅਤੇ ਗੁਰਬਾਣੀ ਦੇ ਵੇਦਾਂਤ ਦਾ ਮਿਲਾਣ ਕਰ ਕੇ ਦੇਣਾ ਪਵੇਗਾ ਕਿ ਗੁਰੂ ਜੀ ਵੇਦਾਂਤ ਮਤ ਨਾਲ ਸਹਿਮਤ ਹਨ ਕਿ ਨਹੀਂ । ਏਨ੍ਹਾਂ ਸੱਜਣਾਂ ਦੇ ਵੇਦਾਂਤ ਤੋਂ ਨਫਰਤ ਮੰਨਣ ਦਾ ਕਾਰਣ ਅਸਲ ਇਹੋ ਹੈ ਕਿ ਵੇਦਾਂ ਵਿਚ ਵੇਦਾਂਤ ਦਾ (੪੦੦੦) ਚਾਹ ਹਜ਼ਾਰ ਸਲੋਕ ਵਿਆਸ ਮੁਨੀ ਜੀ ਨੇ ਵੱਖਰਾ ਕਰਕੇ ਵੇਦਾਂ ਦੇ ਅੰਤ ਵਿਚ ਲਿਖ ਦਿਤਾ ਸੀ, ਕਾਰਨ ਏਹੋ ਸੀ ਕਿ ਜੋ ਲੋਕ ਵੇਦ ਦੇ ਰਹੱਸ ਭਾਵ ਤੋਂ ਅਨਜਾਣ ਸਨ, ਉਹ ਲੋਕ ਵੇਦ ਦੇ ਵੇਦਾਂਤ ਤੋਂ ਉਲਟ ਉਪਦੇਸ਼ ਕਰਦੇ ਸਨ, ਤੇ ਕਰਮ ਕਾਂਡ ਦੇ ਚਿੱਕੜ ਵਿਚ ਫਸਾ ਕੇ ਜਗਿਆਸੂਆਂ ਦੀ ਸਾਰੀ ਆਯੂ ਵਿਅਰਥ ਗੁਵਾ ਦੇਂਦੇ ਸਨ, ਇਹ ਵੇਖਕੇ ਵਿਆਸ ਜੀ ਨੂੰ ਦਯਾ ਆਈ ਤੇ ਉਸ ਨੇ ਵੇਦਾਂ ਦੇ ਕਰਮ ਕਾਂਡ ਕੇ ਅੱਸੀ ਹਜ਼ਾਰ ਸਲੋਕ ਆਦਿ ਵਿਚ ਤੇ ਸੋਲ੍ਹਾਂ ਹਜ਼ਾਰ ਸਲੋਕ ਉਪਾਸਨਾਂ ਕਾਂਡ ਦੇ ਮੱਧ ਵਿਚ, ਤੇ ਚਾਰ ਹਜ਼ਾਰ ਸਲੋਕ ਗਿਆਨ ਕਾਂਡ ਦੇ ਵੇਦਾਂ ਦੇ ਅੰਤ ਵਿਚ ਲਿਖ ਕੇ ਵੇਦਾਂਤ ਵੱਖਰਾ ਕਰ ਦਿਤਾ, ਕਿ ਅੱਗੇ ਵਾਸਤੇ ਇਹ ਭੇਦਵਾਦੀ ਅਨਜਾਣ ਉਪਦੇਸ਼ਕ, ਕੋਮਲ ਤੇ ਸ਼ੁਧ ਹਿਰਦੇ ਵਾਲੇ ਜਗਿਆਸੂਆਂ ਕੋ, ਸਾਰੀ ਉਮਰ ਕਰਮ ਕਾਂਡ ਦੇ ਚਿੱਕੜ ਵਿਚ ਹੀ ਨਾ ਫਸਾਈ ਰੱਖਣ, ਤੇ ਆਪ ਫ਼ਿਰ ਫਿਰ ਕੇ ਜਗਿਆਸੂਆਂ ਦੀ ਅਧਿਕਾਰਤਾ ਪਰਖ ਕੇ ਜਿਸ ਕਾਂਡ ਦਾ ਕੋਈ ਅਧਿਕਾਰੀ ਸੀ, ਉਸ ਕੋ ਉਸ ਕਾਂਡ ਦੀ ਸਿਖਸ਼ਾ ਦੇ ਕੇ ਅੱਗੇ ਤੋਰਿਆ, ਤੇ ਅਨੇਕਾਂ ਭਗਤਾਂ ਦਾ ਪਾਰ ਉਤਾਰਾ ਕਰਵਾਇਆ ।

---

1. ਪ੍ਰਿਆ 2. ਕਾਰਨ 3 ਰਸੀ

ਜੈਸੇ ਪਹਿਲਾਂ ਵੇਦਾਂ ਵਿਚ ਵੀ ਤਿੰਨੋ ਕਾਂਡ ਸੰਮਿਲਤ ਸਨ, ਐਸੇ ਹੀ ਗੁਰਬਾਣੀ ਵਿਚ ਵੀ ਤਿੰਨੇ ਕਾਂਡ—ਕਰਮ ਕਾਂਡ, ਉਪਾਸਨਾਂ ਕਾਂਡ, (ਗਿਆਨ ਕਾਡ) ਵੇਦਾਂਤ ਸੰਮਿਲਤ ਹੀ ਰੱਖੇ ਹਨ ਗੁਰੂ ਜੀ ਨੇ। ਇਹ ਉਨ੍ਹਾਂ ਦੀ ਰਜ਼ਾ ਕੋ ਉਹੋ ਹੀ ਜਾਨਣ ਕਿ ਕਿਉਂ ਰੱਖੇ ਹਨ, ਇਹੋ ਵਜ਼੍ਹਾ ਹੁਣ ਸਾਹਮਣੇ ਆਈ ਹੋਈ ਹੈ ਕਿ ਜਿਹੜੇ ਲੋਕਾਂ ਨੂੰ ਕਿਸੇ ਪੂਰਨ ਮਹਾਂ ਪੁਰਖ ਦੀ ਸਿਖਸ਼ਾ ਨਹੀਂ ਮਿਲੀ, ਉਹ ਗੁਰਬਾਣੀ ਦੇ ਕਰਮ ਕਾਂਡ ਜਾਂ ਉਪਾਸਨਾ ਕਾਂਡ ਦੇ ਉਪਦੇਸ਼ ਕੋ ਜੋ ਜੀਵ ਈਸ਼੍ਵਰ ਕੋ ਵੱਖ ਵੱਖ ਦਰਸਾਉਂਦਾ ਹੈ, ਕਿਉਂਕਿ ਉਪਦੇਸ਼ ਅਧਿਕਾਰਤਾ ਪਰਖ ਕੇ ਵੱਖ ਵੱਖ ਹੀ ਕਰਨਾ ਪੈਂਦਾ ਹੈ। ਜੈਸੇ ਸਕੂਲਾਂ ਕਾਲਜਾਂ ਵਿਚ ਵੱਖ ਵੱਖ ਕਲਾਸਾਂ ਬਹਾ ਕੇ ਵਿਦਿਆਰਥੀਆਂ ਕੋ ਵੱਖ ਵੱਖ ਹੀ ਮਾਸਟਰ ਪ੍ਰੋਫੈਸਰ ਸਿਖਸ਼ਾ ਦਿੰਦੇ ਹਨ, ਐਸੇ ਹੀ ਪ੍ਰਮਾਰਥ ਦੇ ਰਸਤੇ ਦਾ ਵੀ ਅਧਿਕਾਰੀ ਪ੍ਰਤੀ ਵੱਖ ਵੱਖ ਉਪਦੇਸ਼ ਗੁਰੂ ਜੀ ਨੇ ਕੀਤਾ ਹੈ। ਇਹ ਮੈਂ ਇਸ ਪੁਸਤਕ ਵਿਚ ਭਾਈ ਸੰਤੋਖ ਸਿੰਘ ਦੇ ਮੱਤ ਵਿਚ ਨਿਰਣਾ ਕਰ ਆਇਆ ਹਾਂ, ਉਥੋਂ ਪੜ੍ਹ ਲਵੋ।

ਉਵੇਂ ਹੀ, ਇਹ ਜੋ ਸਾਡੇ ਘਰੇ ਹੀ, ਪੜ੍ਹੇ ਉਪਦੇਸ਼ਕ ਹਨ, ਇਹ ਗੁਰਬਾਣੀ ਦੇ ਗਿਆਨ ਕਾਂਡ ਦੇ ਗੂਹੜ ਭਾਵ ਨੂੰ ਨਾ ਜਾਣਦੇ ਹੋਏ, ਗੁਰਬਾਣੀ ਵਿਚ ਜੋ ਕਰਮ ਕਾਂਡੀ ਜਾਂ ਉਪਾਸਕ ਕੋ ਉਪਦੇਸ਼ ਹੈ, ਉਸ ਨੂੰ ਵੇਦ ਦੇ ਵੇਦਾਂਤ ਦੇ ਉਪਦੇਸ਼ ਨਾਲ ਮਿਲਾਉਂਦੇ ਰਹਿੰਦੇ ਹਨ ਫਿਰ ਉਹ ਮੇਲ ਕਿਵੇਂ ਮਿਲੇ। ਵੇਦਾਂਤ ਐਮ. ਏ. ਦੀ ਡਿਗਰੀ ਹੈ, ਕਰਮ ਕਾਂਡੀ ਪ੍ਰਾਇਮਰੀ ਉਪਦੇਸ਼ ਹੈ, ਤੇ ਉਪਾਸਨਾਂ ਕਾਂਡ ਬੀ. ਏ. ਤਕ ਸਿਖਸ਼ਾ ਹੈ।

ਇਸ ਵੰਡ ਕਰਨ ਤੋਂ ਅਨਜਾਣ ਉਪਦੇਸ਼ਕ ਘਬਰਾ ਕੇ ਵੇਦਾਂਤ ਕੋ ਹੰਕਾਰ ਦਾ ਘਰ ਦੱਸਦੇ ਹਨ, ਹੁਣ ਗੁਰਬਾਣੀ ਦੇ ਵੇਦਾਂਤ ਦੀਆਂ ਪੰਗਤੀਆਂ ਦਾ ਤੇ ਵੇਦ ਦੇ ਵੇਦਾਂਤ ਦੀ ਪੰਗਤੀ ਦਾ ਮਿਲਾਨ ਕਰਕੇ, ਗੁਰਬਾਣੀ ਦੇ ਵਿਦਾਂਤ ਦੀ ਤੇ ਵੇਦ ਦੇ ਵਿਦਾਂਤ ਦੀ ਸਹਿਮਤੀ ਦਾ ਮੁਕਾਬਲਾ ਕਰਾ ਕੇ ਨਿਰਣਾ ਕਰਦੇ ਹਾਂ, ਕਿ ਕਿਵੇਂ ਦੋਹਾਂ ਦੀ ਗਲਵੱਕੜੀ ਪੈਂਦੀ ਹੈ।

ਹੁਣ ਸ੍ਰੀ ਮਾਨ ਸੁਆਮੀ ਮੋਹਣ ਜੀ ਦੇ ਉਚਾਰਨ ਕੀਤੇ ਵੇਦਾਂਤ ਦੇ ਬਾਰਾਂਮਾਂਹ ਦੀ ਇਕ ਪੰਗਤੀ, ਤੇ ਇਕ ਪੰਗਤੀ ਗੁਰਬਾਣੀ ਦੇ ਵੇਦਾਂਤ ਮਤ ਦੀ ਲਿਖ ਕੇ ਦੋਹਾਂ ਮਤਾਂ ਦੀ ਸਹਿਮਤੀ ਵਿਖਾਉਂਦੇ ਹਾਂ, ਸਤਿਗੁਰੂ ਜੀ ਦੀ ਸਹਾਇਤਾ ਸੇ।

ਹੁਣ ਚੇਤਰ ਮਾਹ ਦੁਆਰਾ ਸੁਆਮੀ ਜੀ ਜਗਿਆਸੂ ਕੋ ਗਿਆਨ ਦੇ ਮਜੀਠੀ ਰੰਗ ਵਿਚ ਰੰਗਣਗੇ ਜੋ ਰੰਗ ਕਦੇ ਵੀ ਨਾ ਉਤਰੇ।

ਵੇਦਾਂਤ ਵਾਕ :

ਚੇਤ੍ਰ ਚਿੰਤਾ ਨਾਸ ਭਈ ਅਬ, ਜਬ ਗੁਰ ਕਿਰਪਾ ਕੀਨੇ ਜੇ ॥

**ਅਰਥ :** ਹੁਣ ਗੁਰੂ ਜੀ ਦੀ ਕਿਰਪਾ ਸੇ ਮਨ ਦੀ ਚਿੰਤਾ ਦਾ ਨਾਸ ਹੋ ਗਿਆ ਹੈ।

ਗੁਰਮਤ ਦਰਸ਼ਨ :

ਗੁਰ ਕਿਰਪਾ ਜਿਹ ਨਰ ਕਉ ਕੀਨੀ, ਤਿਹ ਇਹ ਜੁਗਤ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸੰਗਿ ਜਿਉ ਪਾਨੀ ਸੰਗ ਪਾਨੀ ॥

(ਪੰਨਾ ੬੩੩)

